# ਇਸਤ੍ਰੀਆਂ ਅਤੇ ਕਮਜ਼ੋਰ ਵਰਗਾਂ ਲਈ ਰਾਖਵਾਂਕਰਨ

ਗੁਰਨਾਮ ਕੌਰ*

ਵੈਬਸਟਰ'ਜ਼ ਇਨਸਾਈਕਲੋਪੀਡਿਕ ਅਨਅਬਰਿਜ਼ਡ ਡਿਕਸ਼ਨਰੀ ਆਫ਼ ਇੰਗਲਿਸ਼ ਲੈਂਗੁਏਜ ਵਿਚ Reservation ਦੇ ਹੇਠ ਲਿਖੇ ਅਰਥ ਦਿੱਤੇ ਹਨ :

1. The act of keeping back, withholding or setting apart,
2. The act of making an exception or qualification,
3. An exception or qualification made expressly or tacitly to accept something but with inner reservations.

ਇਹ ਹਨ ਇਸ ਸ਼ਬਦ ਦੇ ਅਕਾਦਮਿਕ ਅਰਥ ਪਰ ਰਾਜਨੀਤੀ ਵਿਚ ਇਨ੍ਹਾਂ ਅਰਥਾਂ ਦੇ ਅਨਰਥ ਕਰ ਲਏ ਗਏ ਹਨ ਅਤੇ ਇਨ੍ਹਾਂ ਨੂੰ ਇਕ ਕਲਾਸ ਨਾਲ ਚੇਪ ਦਿੱਤਾ ਜਾਂਦਾ ਹੈ। ਇਸ ਪਰਚੇ ਵਿਚ ਇਸਤ੍ਰੀਆਂ ਅਤੇ ਕਮਜ਼ੋਰ ਵਰਗਾਂ ਲਈ ਰਾਜਨੀਤਕ ਰਾਖਵੇਂਕਰਨ ਨੂੰ ਸਿਖ ਸੰਦਰਭ ਵਿਚ ਦੇਖਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਇਹ ਪ੍ਰਸ਼ਨ ਪੈਦਾ ਹੋ ਸਕਦਾ ਹੈ ਕਿ ਇਸ ਦਾ ਸਿਖ ਸੰਦਰਭ ਕਿਉਂ, ਆਮ ਭਾਰਤੀ ਸੰਦਰਭ ਕਿਉਂ ਨਹੀਂ ? ਇਸ ਦਾ ਸਿਖ ਸੰਦਰਭ ਪ੍ਰਸਤੁਤ ਕਰਨ ਦੇ ਆਪਣੇ ਕੁਝ ਕਾਰਨ ਹਨ, ਜਿਨ੍ਹਾਂ ਨੂੰ ਮੈਂ ਸਾਰਿਆਂ ਨਾਲ ਸਾਂਝਾ ਕਰਨਾ ਚਾਹਾਂਗੀ। ਅੱਜ ਦੀ ਪਰਾਲੀਮੈਂਟ ਵਿਚ ਅਤੇ ਇਸਤੋਂ ਬਾਹਰ ਵੀ ਇਹ ਬਹੁਤ ਹੀ ਵਾਦ-ਵਿਵਾਦ ਵਾਲਾ ਵਿਸ਼ਾ ਬਣਿਆ ਹੋਇਆ ਹੈ ਕਿ ਇਸਤ੍ਰੀਆਂ ਵਾਸਤੇ ਰਾਖਵਾਂਕਰਣ ਹੋਣਾ ਚਾਹੀਦਾ ਹੈ ਜਾਂ ਨਹੀਂ। ਬੁਧੀਜੀਵੀਆਂ ਨੇ ਇਸ ਬਾਰੇ ਬਹੁਤ ਲੰਬੇ-ਲੰਬੇ ਲੇਖ ਅਖਬਾਰਾਂ ਅਤੇ ਰਸਾਲਿਆਂ ਵਿਚ ਲਿਖੇ ਹਨ। ਵੱਖ-ਵੱਖ ਰਾਜਸੀ ਪਾਰਟੀਆਂ ਨੇ ਇਸ ਦੇ ਹੱਕ ਅਤੇ ਵਿਰੋਧ ਵਿਚ ਸਖਤ ਸਟੈਂਡ ਲਏ ਹਨ ਅਤੇ ਬੜੀ ਗਰਮਾ ਗਰਮ ਬਹਿਸ ਹੁੰਦੀ ਰਹੀ ਹੈ। ਇਸਤ੍ਰੀਆਂ ਦੇ ਕਈ ਸੰਗਠਨ ਇਸਤ੍ਰੀਆਂ ਲਈ ਰਾਖਵੇਂਕਰਣ ਦੀ ਪਾਲਿਸੀ ਦੇ ਹੱਕ ਵਿਚ ਅੱਗੇ ਵਧੇ ਹਨ।

ਜਿਥੋਂ ਤਕ ਮੇਰਾ ਆਪਣਾ ਵਿਚਾਰ ਹੈ ਮੈਂ ਇਸਤ੍ਰੀਆਂ ਲਈ ਮਹਿਜ਼ ਇਸਤ੍ਰੀਆਂ ਹੋਣ ਦੇ ਨਾਤੇ ਰਾਖਵੇਂਕਰਣ ਦੇ ਹੱਕ ਵਿਚ ਨਹੀਂ ਹਾਂ। ਮੇਰੇ ਖਿਆਲ ਅਨੁਸਾਰ ਇਸ ਤਰ੍ਹਾਂ ਦਾ ਰਾਖਵਾਂਕਰਣ ਨਾ ਤਾਂ ਸਬੰਧਤ ਜਮਾਤ ਦੇ ਹੱਕ ਵਿਚ ਜਾਂਦਾ ਹੈ ਨਾ ਹੀ ਭਾਰਤੀ ਸਮਾਜ ਦੇ ਹੱਕ ਵਿਚ ਹੈ। ਇਸ ਦਾ ਆਧਾਰ ਕੋਈ ਸਿਧਾਂਤ ਅਤੇ ਮਾਡਲ ਹੋਣਾ ਚਾਹੀਦਾ ਹੈ। ਵਰਤਮਾਨ ਰਾਖਵੇਂਕਰਣ ਦਾ ਰੌਲਾ ਨਾ ਤਾਂ ਕਿਸੇ ਸਿਧਾਂਤ ਤੇ ਅਧਾਰਤ ਹੈ ਅਤੇ ਨਾ ਹੀ ਇਹ ਕਿਸੇ ਮਾਡਲ ਨੂੰ ਸਾਹਮਣੇ ਰੱਖਦਾ ਹੈ। ਕਿਸੇ ਵੀ ਕਿਸਮ ਦੀ ਕਿਸੇ ਵੀ ਖਾਸ ਜਮਾਤ ਜਾਂ ਗਰੁਪ ਵਾਸਤੇ ਅਧਿਕਾਰਾਂ ਦਾ ਰਾਖਵਾਂਕਰਣ ਤਬਾਹੀ ਮਚਾ ਸਕਦਾ ਹੈ। ਇਸ ਦਾ ਮੁਲਾਂਕਣ ਅਸੀਂ ਪੁਰਾਤਨ ਭਾਰਤੀ ਸੰਦਰਭ ਅਤੇ ਸੁਤੰਤਰ ਭਾਰਤ ਦੇ ਪ੍ਰਸੰਗ ਵਿਚ ਦੇਖ ਸਕਦੇ ਹਾਂ।

1.1 ਪੁਰਾਤਨ ਭਾਰਤੀ ਸਮਾਜ ਵਿਚ ਭਾਵੇਂ ਅਧਿਕਾਰਾਂ ਦਾ ਰਾਖਵਾਂਕਰਣ ਤਾਂ ਨਹੀਂ ਸੀ ਕਿਉਂਕਿ ਰਾਖਵਾਂਕਰਣ ਆਮ ਤੌਰ ਤੇ ਕਿਸੇ ਵੀ ਸਰਕਾਰ ਵਲੋਂ ਕਿਸੇ ਗਰੁਪ, ਜਮਾਤ ਜਾਂ ਖਾਸ ਲੋਕਾਂ ਵਾਸਤੇ ਕੀਤਾ ਜਾਂਦਾ ਹੈ। ਪਰ ਪੁਰਾਤਨ ਭਾਰਤੀ ਸਮਾਜ ਵਿਚ ਅਧਿਕਾਰਾਂ ਅਤੇ ਕੰਮਾਂ ਦੀ ਵੰਡ ਕੁਝ ਇਸ ਤਰ੍ਹਾਂ ਨਾਲ ਕੀਤੀ ਹੋਈ ਸੀ ਕਿ ਇਹ ਖਾਸ ਲੋਕਾਂ ਵਾਸਤੇ ਇਕ ਤਰ੍ਹਾਂ ਦਾ ਰਾਖਵਾਂਕਰਣ ਹੀ ਹੋ ਨਿਬੜਿਆ। ਦੋਹਾਂ ਵਿਚ ਵੈਸੇ ਵੀ ਇਕ ਗੱਲ

* ਮੁਖੀ (ਡਾ), ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਾਂਝੀ ਹੈ। ਆਧੁਨਿਕ ਰਾਖਵਾਂਕਰਣ ਵੀ ਕਿਸੇ ਖਾਸ ਗਰੁਪ ਜਾਂ ਜਮਾਤ ਵਿਚ ਜਨਮ ਲੈਣ ਤੇ ਹੀ ਅਧਾਰਤ ਹੈ ਅਤੇ ਪੁਰਾਤਨ ਸਮਾਜਕ ਵੰਡ ਵੀ ਬੇਸ਼ੱਕ ਪਹਿਲਾਂ ਕਰਮ ਤੇ ਆਧਾਰਤ ਸੀ ਫਿਰ ਹੌਲੀ-ਹੌਲੀ ਜਨਮ ਅਧਾਰਤ ਹੋ ਗਈ। ਵੈਸੇ ਵੀ ਮਨੂ ਨੂੰ ਭਾਰਤੀ ਸਮਾਜ ਦਾ ਕਾਨੂੰਨ-ਦਾਤਾ ਅਤੇ *ਮਨੂ ਸਮਰਿਤੀ* ਨੂੰ ਬ੍ਰਾਹਮਣੀ-ਪੁਨਰ-ਜਾਗ੍ਰਤੀ ਦਾ ਵੇਦ ਮੰਨਿਆ ਜਾਂਦਾ ਹੈ ਅਤੇ ਭਾਰਤੀ ਸਮਾਜ ਦੀ ਤਹਿ-ਬੰਦੀ ਦੇ ਬਹੁਤੇ ਕਾਨੂੰਨ ਮਨੂ ਦੇ ਹੀ ਦਿੱਤੇ ਹੋਏ ਹਨ। ਜੇ ਅਸੀਂ ਪੁਰਾਤਨ ਭਾਰਤੀ ਹਿੰਦੂ ਸਮਾਜ ਦੀ ਤਹਿ-ਬੰਦੀ ਨੂੰ ਗਹੁ ਨਾਲ ਵੇਖੀਏ ਤਾਂ ਸਾਨੂੰ ਅਨੁਭਵ ਹੁੰਦਾ ਹੈ ਕਿ ਭਾਰਤੀ ਸਮਾਜ ਵਿਚ ਵੱਖ ਵੱਖ ਜਮਾਤਾਂ ਜਾਂ ਇਉਂ ਕਹਿ ਲਿਆ ਜਾਵੇ ਕਿ ਜਾਤਾਂ ਵਿਚ, ਸਮਾਜਿਕ ਅਤੇ ਧਾਰਮਿਕ ਅਧਿਕਾਰਾਂ ਦੀ ਵੰਡ ਕੁਝ ਇਸ ਤਰੀਕੇ ਨਾਲ ਕੀਤੀ ਹੋਈ ਸੀ ਕਿ ਉਹ ਖਾਸ ਜਮਾਤਾਂ ਲਹੀ ਰਾਖਵੇਂ ਬਣ ਗਏ ਸਨ ਅਤੇ ਜਨਮ-ਅਧਾਰਤ ਹੋ ਗਏ ਸਨ। ਉਦਾਹਰਨ ਦੇ ਤੌਰ ਤੇ ਮਨੁੱਖੀ ਨਸਲ ਨੂੰ ਚਾਰ ਵਰਨਾਂ ਵਿਚ ਵੰਡਿਆ ਹੋਇਆ ਸੀ। ਬ੍ਰਾਹਮਣ-ਜਿਸਦੀ ਜਿੰਮੇਵਾਰੀ ਧਰਮ ਗ੍ਰੰਥਾਂ ਨੂੰ ਪੜ੍ਹਨਾ ਅਤੇ ਪੜ੍ਹਾਉਣਾ ਅਤੇ ਧਰਮ ਨਾਲ ਸਬੰਧਤ ਹੋਰ ਰਸਮਾਂ ਨੂੰ ਅਦਾ ਕਰਨ ਦਾ ਫਰਜ਼ ਨਿਭਾਉਣਾ ਸੀ। ਕਸ਼ੱਤਰੀ ਜਾਂ ਖੱਤਰੀ ਜਿਨ੍ਹਾਂ ਦਾ ਫਰਜ਼ ਸ਼ਸਤਰ ਵਿਦਿਆ ਪ੍ਰਾਪਤ ਕਰਨਾ ਅਤੇ ਯੁੱਧ ਨੀਤੀ ਵਿਚ ਨਿਪੁੰਨ ਹੋਣਾ, ਦੇਸ਼ ਦੀ ਅੰਦਰੂਨੀ ਅਤੇ ਬਾਹਰੀ ਖਤਰਿਆਂ ਤੋਂ ਰੱਖਿਆ ਕਰਨ ਦੀ ਜਿੰਮੇਵਾਰੀ ਨਿਭਾਉਣਾ ਸੀ। ਵੈਸ਼ ਜਿਨ੍ਹਾਂ ਦੀ ਜ਼ਿੰਮੇਵਾਰੀ ਸਾਰੇ ਸਮਾਜ ਲਈ ਉਪਜੀਵਕਾ ਦਾ ਪ੍ਰਬੰਧ ਕਰਨਾ ਸੀ ਅਤੇ ਖੇਤੀ-ਬਾੜੀ ਅਤੇ ਵਪਾਰ ਵਿਚ ਨਿਪੁੰਨ ਹੋਣਾ ਸੀ। ਸ਼ੂਦਰ ਜਿਨ੍ਹਾਂ ਦਾ ਫਰਜ਼ ਉਪਰਲੀਆਂ ਤਿੰਨ ਜਮਾਤਾਂ ਦੀ ਸੇਵਾ ਕਰਨਾ ਸੀ। ਭਾਵੇਂ ਸ਼ਾਸਤ੍ਰਾਂ ਵਿਚ ਇਹ ਕਿਹਾ ਗਿਆ ਹੈ ਕਿ ਵਰਣ-ਵੰਡ ਜ਼ਿਆਦਾ ਫਰਜ਼ਾਂ ਅਤੇ ਯੋਗਤਾ ਉੱਤੇ ਨਿਰਭਰ ਹੈ ਪਰ ਇਹ ਹੌਲੀ-ਹੌਲੀ ਜਨਮ ਤੇ ਅਧਾਰਤ ਹੋ ਗਏ।"[੧] ਇਸੇ ਤਰ੍ਹਾਂ ਉਪਨਿਸ਼ਦਾਂ ਅਨੁਸਾਰ ਮਨੁੱਖ ਦੀ ਜ਼ਿੰਦਗੀ ਦੇ ਸਮੇਂ ਨੂੰ ਚਾਰ ਆਸ਼ਰਮਾਂ ਵਿਚ ਵੰਡਿਆਂ ਗਿਆ। ਬ੍ਰਹਮਚਰਜ ਆਸ਼ਰਮ (ਵਿਦਿਆਰਥੀ ਜੀਵਨ) ਜਿਸ ਵਿਚ ਉਮਰ ਦੇ ਪਹਿਲੇ ਪੱਚੀ ਸਾਲ ਘਰ ਤੋਂ ਦੂਰ ਆਸ਼ਰਮ ਵਿਚ ਜਾਕੇ ਆਪਣੇ ਵਰਣ ਅਨੁਸਾਰ ਗੁਰੂ ਤੋਂ ਸਿੱਖਿਆ ਪ੍ਰਾਪਤ ਕਰਨੀ; ਗ੍ਰਹਿਸਤ ਆਸ਼ਰਮ (ਘਰੇਲੂ ਜੀਵਨ) ਜਿਸ ਅਨੁਸਾਰ ਪੰਚਾਹ ਸਾਲ ਦੀ ਉਮਰ ਤੱਕ ਗ੍ਰਹਿਸਤ ਦਾ ਧਰਮ ਨਿਭਾਉਣਾ, ਜਿਸ ਵਿਚ ਸਮਾਜਿਕ ਫਰਜ਼ ਅਤੇ ਪਿਤਰੀ ਧਰਮ ਸ਼ਾਮਲ ਹੈ। ਵਾਣਪ੍ਰਸਤ ਆਸ਼ਰਮ ਜਿਸ ਵਿਚ ਘਰ ਦਾ ਤਿਆਗ ਕਰਕੇ ਜੰਗਲ ਵਿਚ ਜਾਕੇ ਭਗਤੀ ਕਰਨੀ ਅਤੇ ਧਰਮ ਦੇ ਕਰਮ, ਚਿੰਨ੍ਹ ਰੂਪ ਵਿਚ ਨਿਭਾਉਣੇ। ਇਸ ਆਸ਼ਰਮ ਵਿਚ ਪਤਨੀ ਜੇ ਚਾਹੇ ਤਾਂ ਨਾਲ ਜਾ ਸਕਦੀ ਸੀ। ਚੌਥਾ ਸੰਨਿਆਸ ਆਸ਼ਰਮ ਜਿਸ ਵਿਚ ਪੂਰਨ ਤਿਆਗ ਸ਼ਾਮਲ ਹੈ, ਪਤਨੀ ਨੂੰ ਨਾਲ ਰਹਿਣ ਦੀ ਆਗਿਆ ਨਹੀਂ ਸੀ। ਬੇਸ਼ੱਕ ਇਹ ਕਿਹਾ ਗਿਆ ਹੈ ਕਿ ਉਪਨਿਸ਼ਦਾਂ ਦੇ ਆਚਾਰੀਆਂ ਅਨੁਸਾਰ ਘਰ ਇਕ ਪਵਿੱਤਰ ਸੰਸਥਾ ਹੈ ਅਤੇ ਕਿਸੇ ਵੀ ਧਾਰਮਿਕ ਰਸਮ ਸਮੇਂ ਪਤਨੀ ਦਾ ਹਾਜ਼ਰ ਹੋਣਾ ਲਾਜ਼ਮੀ ਹੈ। ਘਰ ਗ੍ਰਹਿਸਤੀ ਤੇ ਵਿਆਹੁਤਾ ਜੀਵਨ ਦਾ ਪੂਰੀ ਤਰ੍ਹਾਂ ਅਨੰਦ ਭੋਗਣ ਤੋਂ ਬਾਅਦ ਹੀ ਹੌਲੀ-ਹੌਲੀ ਵਿਅਕਤੀ ਨੇ ਆਪਣੇ ਆਪ ਨੂੰ ਸੰਸਾਰਕ ਜੀਵਨ ਤੋਂ ਅਲੱਗ ਕਰਨਾ ਹੈ ਅਤੇ ਸਮਾਧੀ ਦੀ ਅਵਸਥਾ ਵਿਚ ਜਾਣਾ ਹੈ" ॥। ਪਰ ਫਿਰ ਵੀ ਅਸੀਂ ਦੇਖਦੇ ਹਾਂ ਕਿ ਜ਼ਿੰਦਗੀ ਦਾ ਤਿੰਨ-ਚੌਥਾਈ ਹਿੱਸਾ ਤਿਆਗ ਅਤੇ ਇਕੱਲਤਾ ਨੂੰ ਸਮਰਪਤ ਹੈ। ਜਿਸ ਨਾਲ ਇਸਤ੍ਰੀ ਸਮਾਜ ਵਿਚ ਪਿੱਛੇ ਧੱਕ ਦਿੱਤੀ ਜਾਂਦੀ ਹੈ ਅਤੇ ਧਾਰਮਿਕ ਅਨੁਭਵ ਦੇ ਰਾਹ ਵਿਚ ਉਸ ਨੂੰ ਇੱਕ ਤਰ੍ਹਾਂ ਨਾਲ ਰੋੜਾ ਸਮਝਿਆ ਗਿਆ ਹੈ। ਇਸ ਵਰਨ ਅਤੇ ਆਸ਼ਰਮ ਵੰਡ ਨੇ ਸਮਾਜ ਨੂੰ ਕਈ ਤਰ੍ਹਾਂ ਨਾਲ ਪ੍ਰਭਾਵਤ ਕੀਤਾ ਅਤੇ ਜਿਸ ਤਰ੍ਹਾਂ ਦੀ ਤਬਾਹੀ ਭਾਰਤੀ ਸਮਾਜ ਵਿਚ ਇਸ ਵੰਡ ਨੇ ਮਚਾਈ ਉਹ ਕਿਸੇ ਤੋਂ ਲੁਕੀ ਛਿਪੀ ਨਹੀਂ। ਵਰਣ ਵੰਡ ਅਨੁਸਾਰ ਵੱਖ-ਵੱਖ ਵਰਣਾਂ ਲਈ ਜੋ ਪਹਿਲਾਂ ਫਰਜ਼ ਥਾਪੇ ਗਏ ਸਨ ਹੌਲੀ-ਹੌਲੀ ਸਮੇਂ ਦੇ ਬੀਤਣ ਨਾਲ ਉਹ ਖਾਸ ਵਰਣਾਂ ਦੇ ਅਧਿਕਾਰ ਬਣ ਗਏ। ਉਦਾਹਰਣ ਲਈ ਬ੍ਰਾਹਮਣ ਇਕ ਜਮਾਤ ਬਣ ਗਏ ਅਤੇ ਧਾਰਮਿਕ ਸਿਖਿਆ ਪ੍ਰਾਪਤ ਕਰਨਾ ਅਤੇ ਦੇਣਾ, ਧਰਮ ਨਾਲ ਸਬੰਧਤ ਹੋਰ ਕੰਮ ਕਰਨੇ, ਉਨ੍ਹਾਂ ਦਾ ਜਨਮ ਸਿੱਧ ਅਧਿਕਾਰ ਬਣ ਗਿਆ। ਧਰਮ ਦੇ ਨਾਂ ਤੇ ਉਨ੍ਹਾਂ ਨੇ ਸਾਰੇ ਸਮਾਜ ਤੇ ਆਪਣੀ ਸਰਦਾਰੀ ਕਾਇਮ ਕੀਤੀ ਅਤੇ ਸਮਾਜ ਦੇ ਨੀਵੇਂ ਵਰਗਾਂ ਦਾ ਹਰ ਤਰ੍ਹਾਂ ਨਾਲ ਸ਼ੋਸ਼ਣ ਕੀਤਾ। ਦਿਨੋ ਦਿਨ ਉਹ ਤਕੜੇ ਹੁੰਦੇ ਗਏ ਅਤੇ ਧਰਮ ਦੀ ਵਿਆਖਿਆ ਅਤੇ ਵਰਤੋਂ ਉਨ੍ਹਾਂ ਨੇ ਆਪਣੀ ਸਹੂਲਤ ਅਤੇ ਲੋੜ ਅਨੁਸਾਰ ਕੀਤੀ। ਹੇਠਲੇ ਤਿੰਨ ਵਰਗ ਕਿਸੇ ਤਰ੍ਹਾਂ ਨਾਲ ਵੀ ਧਰਮ ਨਾਲ ਸਬੰਧਤ ਕਿਸੇ ਗੱਲ ਵਿਚ ਦਖਲ ਅੰਦਾਜ਼ੀ ਨਹੀਂ ਕਰ ਸਕਦੇ ਸਨ। ਸ਼ੂਦਰਾਂ ਨੂੰ ਤਾਂ ਕਿਸੇ ਵੀ ਕਿਸਮ ਦੀ ਧਾਰਮਿਕ ਸਿਖਿਆ ਲੈਣ ਤੋਂ ਬਿਲਕੁਲ ਵਾਂਝਿਆਂ ਕਰ ਦਿੱਤਾ

ਗਿਆ।

ਸਮਾਜ ਦੇ ਦੂਸਰੇ ਵਰਗ ਖੱਤ੍ਰੀਆਂ ਦਾ ਕੇਸ ਵੀ ਕੁਝ ਇਸ ਤਰ੍ਹਾਂ ਦਾ ਹੀ ਹੈ। ਜੇ ਪਹਿਲਾਂ ਸ਼ਸਤ੍ਰ ਵਿਦਿਆ ਪ੍ਰਾਪਤ ਕਰਨਾ ਅਤੇ ਦੇਸ਼ ਦੀ ਬਾਹਰੀ ਅਤੇ ਅੰਦਰੂਨੀ ਖਤਰਿਆਂ ਤੋਂ ਰੱਖਿਆ ਕਰਨਾ, ਉਨ੍ਹਾਂ ਦੇ ਫਰਜ਼ ਵਾਂਗ ਸ਼ੁਰੂ ਕੀਤਾ ਗਿਆ ਸੀ ਤਾਂ ਸਮੇਂ ਦੇ ਬੀਤਣ ਨਾਲ ਰਾਜ-ਕਾਜ ਨੂੰ ਸੰਭਾਲਣਾ ਅਤੇ ਸ਼ਸਤ੍ਰ ਵਿਦਿਆ ਪ੍ਰਾਪਤ ਕਰਨੀ ਅਤੇ ਇਸ ਨੂੰ ਆਪਣੇ ਆਸ਼ਿਆਂ ਅਨੁਸਾਰ ਵਰਤਣਾ ਉਨ੍ਹਾਂ ਦਾ ਅਧਿਕਾਰ ਹੋ ਗਿਆ। ਮਹਾਂਭਾਰਤ ਵਿਚ ਭੀਲ-ਪੁੱਤਰ ਏਕਲਵਯ ਦੀ ਕਹਾਣੀ ਸਾਨੂੰ ਸਭ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਉਸ ਨੇ ਸ਼ਸਤ੍ਰ ਵਿਦਿਆ ਸਿੱਖਣ ਲਈ ਦਰੋਣਾਚਾਰੀਆ ਨੂੰ ਗੁਰੂ ਧਾਰਨਾ ਚਾਹਿਆ ਅਤੇ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਫਿਰ ਦਰੋਣਾਚਾਰੀਆ ਦੀ ਮੂਰਤੀ ਬਣਾ ਕੇ ਉਸ ਨੂੰ ਗੁਰੂ ਧਾਰ ਕੇ ਉਹ ਤੀਰ-ਅੰਦਾਜ਼ੀ ਅਤੇ ਹੋਰ ਸ਼ਸਤਰ ਵਿਦਿਆ ਸਿੱਖਦਾ ਰਿਹਾ। ਜਦੋਂ ਗੁਰੂ ਦਰੋਣਾਚਾਰੀਆ ਦੇ ਸਾਹਮਣੇ ਇਹ ਗੱਲ ਆਈ ਕਿ ਉਹ, ਪਾਂਡਵ-ਪੁੱਤਰ ਅਰਜੁਨ ਤੋਂ ਵੀ ਵਧੀਆ ਤੀਰ-ਅੰਦਾਜ਼ ਬਣ ਗਿਆ ਹੈ ਤਾਂ ਉਸਨੂੰ ਨਕਾਰਾ ਕਰਨ ਲਈ ਗੁਰੂ-ਦਖਸ਼ਣਾਂ ਵਜੋਂ ਸੱਜਾ ਅੰਗੂਠਾ ਮੰਗ ਲਿਆ ਗਿਆ। ਇਥੇ ਇਹ ਕਹਾਣੀ ਦਸਣ ਤੋਂ ਭਾਵ ਇਹ ਸੰਕੇਤ ਕਰਨਾ ਹੈ ਕਿ ਕਿਸੇ ਇਕ ਜਮਾਤ ਲਈ ਹੱਕਾਂ ਦਾ ਰਾਖਵਾਂਕਰਣ ਕਰਨ ਦਾ ਅਰਥ ਹੈ ਕਿਸੇ ਦੂਸਰੀ ਜਮਾਤ ਨੂੰ ਉਨ੍ਹਾਂ ਹੱਕਾਂ ਤੋਂ ਉਸੇ ਮਾਤਰਾ ਵਿਚ ਵਾਂਝਿਆ ਕਰਨਾ। ਅਧਿਕਾਰਾਂ ਦੀ ਇਸ ਵਰਣ ਵੰਡ ਦਾ ਨਤੀਜਾ ਇਹ ਹੋਇਆ ਕਿ ਸਮਾਜ ਵਿਚ ਹਰ ਤਰ੍ਹਾਂ ਦੀ ਖੜੋਤ ਆ ਗਈ। ਜਿਥੇ ਬ੍ਰਾਹਮਣ ਜਾਂ ਖੱਤਰੀ ਨੇ ਆਪਣਾ ਅਧਿਕਾਰ ਹੋਣ ਦੇ ਨਾਤੇ ਆਪਣੇ ਕਿੱਤੇ ਵਿਚ ਮੁਹਾਰਤ ਹਾਸਲ ਕਰਨ ਦੀ ਥਾਂ ਤੇ ਉਸ ਨੂੰ ਰਸਮੀ ਤੌਰ ਤੇ ਨਿਭਾਉਣਾ ਸ਼ੁਰੂ ਕਰ ਦਿੱਤਾ, ਉਥੇ ਇਨ੍ਹਾਂ ਉਪਰਲੇ ਵਰਗਾਂ ਨੇ ਦੂਸਰੇ ਦੋਹਾਂ ਵਰਗਾਂ ਦੇ ਕੰਮ ਤੋਂ ਬਿਲਕੁਲ ਕਿਨਾਰਾ ਕਰ ਲਿਆ। ਇਸ ਦਾ ਨੁਕਸਾਨ ਸਿਰਫ ਹੇਠਲੇ ਵਰਗਾਂ ਨੂੰ ਹੀ ਨਹੀਂ ਹੋਇਆ ਕਿ ਉਹ ਇਨ੍ਹਾਂ ਕੰਮਾਂ ਤੋਂ ਮਹਰੂਮ ਹੋ ਗਏ ਸਗੋਂ ਬ੍ਰਾਹਮਣ ਜਾਂ ਖੱਤਰੀ ਵਾਸਤੇ ਆਪਣੀ ਉਪਜੀਵਕਾ ਵਾਸਤੇ ਕੋਈ ਹੋਰ ਕੰਮ ਕਰ ਲੈਣ ਦੇ ਦਰਵਾਜ਼ੇ ਵੀ ਬੰਦ ਹੋ ਗਏ। ਇਸ ਨਾਲ ਸਮਾਜ ਪ੍ਰਫੁੱਲਤ ਹੋਣ ਦੀ ਥਾਂ ਤੇ ਖੜੋਤ ਵਿਚ ਆਇਆ। ਮੁਹਾਰਤ ਹਾਸਲ ਕਰਨ ਦੀ ਥਾਂ ਤੇ ਕਿੱਤੇ ਵਜੋਂ ਹਰ ਕਰਮ ਮਹਿਜ ਇਕ ਰਸਮ ਬਣ ਗਿਆ।

ਇਸੇ ਤਰ੍ਹਾਂ ਆਸ਼ਰਮ ਧਰਮ ਅਨੁਸਾਰ ਮਨੁੱਖ ਦੀ ਜ਼ਿੰਦਗੀ ਦਾ ਤਿੰਨ-ਚੁਥਾਈ ਹਿੱਸਾ (ਸਿਰਫ ਉਪਰਲੀਆਂ ਸ਼੍ਰੇਣੀਆਂ ਦਾ) ਇਕਾਂਤ ਨੂੰ ਸਮਰਪਣ ਕਰ ਦਿੱਤਾ ਗਿਆ। ਇਸ ਨਾਲ ਇਕ ਤਾਂ ਜ਼ਿੰਦਗੀ ਦਾ ਬਹੁਤਾ ਹਿੱਸਾ ਤਿਆਗ ਵਿਚ ਲੰਘਣ ਕਾਰਨ ਸਮਾਜਕ ਫਰਜਾਂ ਦੀ ਅਵਹੇਲਨਾ ਹੋਈ, ਦੂਸਰੇ ਇਸਤ੍ਰੀ ਦੀ ਮਹੱਤਤਾ ਸਮਾਜਕ ਅਤੇ ਨਿਜੀ ਜ਼ਿੰਦਗੀ ਵਿਚੋਂ ਇਕ ਤਰ੍ਹਾਂ ਨਾਲ ਮਨਫੀ ਹੋ ਗਈ। ਸਮਾਜ ਦੇ ਜਿਸ ਵਰਗ ਨੇ ਸਿਖਿਅਤ ਹੋਣ ਦੇ ਨਾਤੇ ਸਮਾਜ ਦੀ ਅਗਵਾਈ ਕਰਨੀ ਸੀ, ਸਮਾਜ ਨੂੰ ਉਚਾ ਚੁਕਣਾ ਸੀ, ਉਸ ਦਾ ਬਹੁਤਾ ਸਮਾਂ ਤਾਂ ਇਕਾਂਤ ਵਿਚ ਹੀ ਬੀਤਦਾ ਸੀ ਤਾਂ ਕੁਦਰਤੀ ਸੀ ਕਿ ਸਮਾਜ ਦੀ ਤਰੱਕੀ ਹੋਣ ਦੀ ਥਾਂ ਤੇ ਉਸ ਨੇ ਰਸਾਤਲ ਵਲ ਹੀ ਜਾਣਾ ਸੀ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਇਸ ਦਾ ਚਿਤਰਣ ਬਹੁਤ ਢੁਕਵੇਂ ਢੰਗ ਨਾਲ ਕੀਤਾ ਹੈ ਜਦੋਂ ਸਿੱਧ ਗੁਰੂ ਨਾਨਕ ਦੇਵ ਨੂੰ ਕਲਿਜੁਗ ਨੂੰ ਤਾਰਨ ਵਾਲੇ ਅਵਤਾਰ ਸਮਝ ਕੇ ਸੰਸਾਰ ਦੇ ਵਰਤਾਰੇ ਬਾਰੇ ਪੁੱਛਦੇ ਹਨ ਤਾਂ ਗੁਰੂ ਨਾਨਕ ਦੇਵ ਜੀ ਦਾ ਉੱਤਰ ਹੈ :

ਸਿੱਧ ਛਪ ਬੈਠੇ ਪਰਬਤੀਂ ਕੌਣ ਜਗਤ ਕਉ ਪਾਰ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸਦਿਨ ਅੰਗ ਲਗਾਇਨ ਛਾਰਾ।
ਬਾਝ ਗੁਰੂ ਡੁਬਾ ਜਗ ਸਾਰਾ। (1/29)

ਇਸ ਤਰ੍ਹਾਂ ਇਕ ਪਾਸੇ ਸਮਾਜ ਸੁਸਿੱਖਿਅਤ ਅਗਵਾਈ ਤੋਂ ਵਾਂਝਾ ਹੋਇਆ। ਉਸ ਵਿਚ ਕਿਰਿਆਸ਼ੀਲ ਅਗਵਾਈ ਦਾ ਅਭਾਵ ਪੈਦਾ ਹੋ ਗਿਆ। ਦੂਸਰੇ ਪਾਸੇ ਇਕ ਵਿਹਲੜਾਂ ਦੀ ਜਮਾਤ ਪੈਦਾ ਹੋ ਗਈ ਜਿਸਨੇ ਆਪਣੀ ਉਪਜੀਵਕਾ ਆਪ ਕਮਾਉਣ ਦੀ ਥਾਂ ਤੇ ਸਮਾਜ ਤੇ ਬੋਝ ਪਾਇਆ। ਤੀਸਰੇ, ਇਸ ਦਾ ਸਭ ਤੋਂ ਮਾਰੂ ਪ੍ਰਭਾਵ ਇਸਤਰੀ ਵਰਗ ਅਤੇ ਸਮਾਜ ਦੇ ਹੇਠਲੇ ਸਤਰ ਸ਼ੂਦਰ ਵਰਗ ਤੇ ਪਿਆ। ਸ਼ੂਦਰ ਅਤੇ ਇਸਤ੍ਰੀ ਦੋਹਾਂ ਨੂੰ ਹੀ ਕਿਸੇ ਵੀ ਕਿਸਮ ਦੇ ਸਮਾਜਕ ਅਤੇ ਧਾਰਮਕ ਅਧਿਕਾਰਾਂ ਤੋਂ ਵਾਂਝਿਆਂ ਕਰ ਦਿਤਾ ਗਿਆ। ਇਸਤ੍ਰੀ ਨੂੰ ਅਧਿਆਤਮਕ ਮੁਕਤੀ ਦੇ ਰਾਹ ਵਿਚ ਰੋੜਾ ਸਮਝਿਆ ਜਾਣ ਲਗ ਪਿਆ ਅਤੇ ਉਸ ਤੋਂ ਦੂਰੀ ਨੂੰ ਹੀ ਮੁਕਤੀ ਦਾ ਰਸਤਾ ਗਰਦਾਨ

ਲਿਆ ਗਿਆ। ਹਾਲਾਂ ਕਿ ਜੇ ਅਸੀਂ ਪੁਰਾਣਾਂ ਅਤੇ ਸ਼ਾਸਤ੍ਰਾਂ ਦਾ ਅਧਿਐਨ ਕਰੀਏ ਤਾਂ ਸਾਨੂੰ ਅਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਮਿਲਦੀਆਂ ਹਨ ਜਦੋਂ ਰਿਸ਼ੀਆਂ ਦੀ ਵਰ੍ਹਿਆਂ ਦੀ ਤਪੱਸਿਆ ਦਾ ਇਕ ਛਿੰਨ ਵਿਚ ਹੀ ਭੰਗ ਹੋ ਜਾਣ ਦਾ ਸੰਕੇਤ ਕੀਤਾ ਗਿਆ ਹੈ, ਕਿਉਂਕਿ ਇਛਾਵਾਂ ਨੂੰ ਸੇਧਿਆ ਤਾਂ ਜਾ ਸਕਦਾ ਹੈ ਮਾਰਿਆ ਨਹੀਂ ਜਾ ਸਕਦਾ। ਇਸਤ੍ਰੀ ਪੁਰਾਣੇ ਭਾਰਤੀ ਸਮਾਜ ਵਿਚ ਮਹਿਜ ਤੇ ਮਹਿਜ ਤ੍ਰਿਸਕਾਰ ਦਾ ਪਾਤਰ ਰਹੀ ਹੈ। ਸਮਾਜ ਪੂਰੀ ਤਰ੍ਹਾਂ ਬ੍ਰਾਹਮਣ ਵਰਗ ਅਤੇ ਪੁਰਸ਼ ਦੀ ਸਰਦਾਰੀ ਵਿਚ ਹੋ ਗਿਆ। ਜਲ ਦਾ ਸੁਭਾ ਨਿਰਮਲ ਹੈ ਅਤੇ ਉਹ ਦੂਸਰਿਆਂ ਦੀ ਮੈਲ ਨੂੰ ਵੀ ਧੋ ਦਿੰਦਾ ਹੈ ਅਤੇ ਨਿਰਮਲ ਕਰ ਦਿੰਦਾ ਹੈ ਪਰ ਉਹ ਵੀ ਜੇ ਇਕ ਥਾਂ ਤੇ ਖੜ੍ਹਾਂ ਰਹੇ ਤਾਂ ਤਰੱਕ ਜਾਂਦਾ ਹੈ ਅਤੇ ਬਦਬੂ ਛੱਡਣ ਲਗਦਾ ਹੈ। ਕੁਝ ਇਸੇ ਤਰ੍ਹਾਂ ਦੀ ਹੀ ਖੜੋਤ ਭਾਰਤੀ ਸਮਾਜ ਵਿਚ ਆ ਗਈ। ਇਸਤ੍ਰੀ ਅਤੇ ਸ਼ੂਦਰ ਦੋਹਾਂ ਨੂੰ ਹੀ ਸਤਿਕਾਰਤ ਮਨੁੱਖ ਸਮਝਣ ਦੀ ਥਾਂ ਤੇ ਅਜਿਹੀਆਂ ਵਸਤਾਂ ਬਣਾ ਦਿਤਾ ਗਿਆ ਜਿਸ ਦੇ ਸਪਰਸ਼ ਨਾਲ ਅਧਿਆਤਮਕ ਅਤੇ ਇਨਸਾਨ ਕਹਾਉਣ ਵਾਲਾ ਮਨੁੱਖ ਭਿਟਿਆ ਜਾਂਦਾ ਸੀ ਅਤੇ ਪਲੀਤ ਹੋ ਜਾਂਦਾ ਸੀ। ਦੋਹਾਂ ਤੇ ਹੀ ਕਿਸੇ ਵੀ ਕਿਸਮ ਦੀ ਧਾਰਮਿਕ ਸਿੱਖਿਆ ਅਤੇ ਧਾਰਮਿਕ ਅਨੁਭਵ ਹਾਸਲ ਕਰਨ ਤੇ ਪੂਰੀ ਤਰ੍ਹਾਂ ਬੰਦਸ਼ ਲਗਾ ਦਿੱਤੀ ਗਈ ਅਤੇ ਇਹਨਾਂ ਨੂੰ ਸਮਾਜ ਦੇ ਬਿਲਕੁਲ ਹੇਠਲੇ ਸਤਰ ਤੇ ਧੱਕ ਦਿੱਤਾ ਗਿਆ। ਇਸਤ੍ਰੀ ਵਾਸਤੇ ਮਨੂ ਨੇ ਇਥੋਂ ਤਕ ਨਿਯਮ ਪਾਸ ਕਰ ਦਿੱਤਾ ਕਿ ਸ਼ਾਦੀ ਤੋਂ ਪਹਿਲਾਂ ਉਹ ਪਿਤਾ ਦੇ ਅਧੀਨ ਹੈ, ਸ਼ਾਦੀ ਪਿਛੋਂ ਪਤੀ ਦੇ, ਪਤੀ ਦੀ ਮੌਤ ਤੋਂ ਬਾਅਦ ਅਤੇ ਬੁਢਾਪੇ ਵਿਚ ਪੁੱਤਰ ਦੇ ਅਧੀਨ ਰਹਿਣਾ ਪਵੇਗਾ। ਇਸ ਤਰ੍ਹਾਂ ਇਸਤ੍ਰੀ ਅਤੇ ਸ਼ੂਦਰ ਦੋਵੇਂ ਹੀ ਸੁਤੰਤਰ ਵਿਅਕਤੀ ਨਾ ਰਹੇ। ਉਨ੍ਹਾਂ ਦੀ ਆਪਣੀ ਕੋਈ ਹੋਂਦ ਨਹੀਂ ਸੀ। ਉਨ੍ਹਾਂ ਦੀ ਸਥਿਤੀ ਗੁਲਾਮਾਂ ਵਾਲੀ ਸੀ ਜਿਨ੍ਹਾਂ ਨੂੰ ਦੂਸਰਿਆਂ ਦੇ ਰਹਿਮੋ-ਕਰਮ ਤੇ ਜਿਊਣਾ ਪੈਂਦਾ ਸੀ। ਇਸ ਵਿਚੋਂ ਹੀ ਸਤੀ ਦੀ ਰਸਮ, ਪੜਦਾ, ਬਚਪਨ-ਵਿਆਹ, ਆਦਿ ਵਿਕਾਰ ਪੈਦਾ ਹੋਏ ਅਤੇ ਵਿਧਵਾ-ਵਿਆਹ ਦੀ ਮਨਾਹੀ ਸੀ। ਮੁਕਤੀ ਇਕ ਸਮਾਜਿਕ ਸਰੋਕਾਰ ਨਾ ਹੋਕੇ ਵਿਅਕਤੀਗਤ ਸਰੋਕਾਰ ਬਣ ਗਿਆ ਅਤੇ ਇਸ ਸਭ ਦੀ ਕੀਮਤ ਇਸਤ੍ਰੀ ਨੂੰ ਚੁਕਾਉਣੀ ਪਈ। ਇਸਤ੍ਰੀ ਅਤੇ ਸ਼ੂਦਰ ਦੋਹਾਂ ਨੂੰ ਸਮਾਜ ਦਾ ਮਲੋਮਲੀ ਕਮਜ਼ੋਰ ਵਰਗ ਬਣਾ ਦਿੱਤਾ ਗਿਆ। ਆਦਮੀ ਦੀ ਸਰਦਾਰੀ ਵਿਚੋਂ ਹੀ ਦੇਵਤਾਵਾਦ ਅਤੇ ਅਵਤਾਰਵਾਦ ਨੇ ਜਨਮ ਲਿਆ। ਇਸਤ੍ਰੀ ਬਿਨਾਂ ਘਰ-ਪਰਿਵਾਰ ਦਾ, ਸਮਾਜ ਦਾ ਚਲਣਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ। ਇਸ ਲਈ ਇਸਤ੍ਰੀ ਨੂੰ ਬਰਾਬਰ ਦਾ ਇਨਸਾਨ ਮੰਨਣ ਦੀ ਥਾਂ ਤੇ ਉਸ ਨੂੰ ਵਰਚਾਉਣ ਵਾਸਤੇ ਆਟੇ ਵਿਚ ਲੂਣ ਦੀ ਤਰ੍ਹਾਂ ਦੇਵੀਆਂ ਦੀ ਵੀ ਸਿਰਜਣਾ ਕਰ ਲਈ ਗਈ। ਮੱਧ ਯੁੱਗ ਤਕ ਸ਼ੂਦਰ ਅਤੇ ਇਸਤ੍ਰੀ ਦੋਹਾਂ ਦੀ ਹਾਲਤ ਬਹੁਤ ਤਰਸਯੋਗ ਹੋ ਗਈ ਸੀ।

1.2 ਸਿੱਖ ਧਰਮ ਚਿੰਤਨ ਨੇ ਮਨੁੱਖ ਦੀ ਬਰਾਬਰੀ ਦਾ ਸਿਧਾਂਤ ਉਸ ਦੇ ਜੋਤਿ-ਸਰੂਪ ਹੋਣ ਦੇ ਨਾਤੇ, ਮਨੁੱਖ ਦਾ ਮਨੁੱਖ ਦੇ ਤੌਰ ਤੇ ਜਨਮ ਹੋਣ ਦੇ ਨਾਤੇ ਪੇਸ਼ ਕੀਤਾ ਹੈ ਅਤੇ ਉਸ ਨੂੰ ਜਗਦੀਸ਼ੈ ਅੰਸ਼ ਪ੍ਰਵਾਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਵਾਹਿਗੁਰੂ ਨੇ ਜਦੋਂ ਸੰਸਾਰ ਦਾ ਮੂਲ ਰਚਿਆ, ਮਨੁੱਖ ਵਿਚ ਵਾਹਿਗੁਰੂ ਨੇ ਆਪਣੀ ਜੋਤਿ ਰੱਖੀ ਤਾਂ ਉਹ ਸੰਸਾਰ ਤੇ ਆਇਆ "ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥"(ਪੰਨਾ 921) ਜਦੋਂ ਸਾਰੇ ਸੰਸਾਰ ਦਾ ਮੂਲ ਉਹ ਵਾਹਿਗੁਰੂ ਹੈ, ਮਨੁੱਖ ਵਿਚ ਉਸੇ ਇਕ ਦੀ ਜੋਤਿ ਹੈ ਤਾਂ ਫਿਰ ਕੋਈ ਛੋਟਾ ਜਾਂ ਵੱਡਾ ਕਿਸ ਤਰ੍ਹਾਂ ਹੋਇਆ? ਇਕੋ ਸੋਮੇ ਤੋਂ ਪੈਦਾ ਹੋਣ ਵਾਲੇ ਮਨੁੱਖ ਉਚੇ ਜਾਂ ਨੀਵੇਂ ਕਿਸ ਤਰ੍ਹਾਂ ਹੋ ਸਕਦੇ ਹਨ? ਕੋਈ ਵੀ ਮਨੁੱਖ ਆਪਣੇ ਜਨਮ ਕਾਰਨ ਛੋਟਾ ਜਾਂ ਬੜਾ, ਇਸਤ੍ਰੀ ਜਾਂ ਪੁਰਸ਼ ਹੋਣ ਦੇ ਨਾਤੇ ਉਚਾ ਜਾਂ ਨੀਵਾਂ ਨਹੀਂ ਹੈ। ਉਸ ਦੀ ਜੋਤਿ ਭਾਵੇਂ ਇਸਤ੍ਰੀ ਹੋਵੇ ਜਾਂ ਪੁਰਸ਼, ਭਾਵੇਂ ਉਹ ਕਿਸੇ ਵੀ ਕੁਲ ਵਿਚ ਪੈਦਾ ਹੋਇਆ ਹੋਵੇ, ਸਾਰੇ ਇਨਸਾਨਾਂ ਵਿਚ ਇਕੋ ਜਿਹੀ ਵਿਚਰਦੀ ਹੈ। ਸਿੱਖ ਧਰਮ ਚਿੰਤਨ ਅਨੁਸਾਰ ਉਹ ਇਕ ਜੋਤਿ ਹੀ ਸਾਰੀ ਕਾਇਨਾਤ ਦਾ ਕਾਰਨ ਹੈ। ਸਾਰੇ ਸ੍ਰੀਰ ਉੱਸੇ ਇਕੋ ਜੋਤਿ ਦਾ ਪਰਗਟ ਰੂਪ ਹਨ ਅਤੇ ਉਸ ਇਕ ਕਾਰਨ ਹੀ ਪ੍ਰਕਾਸ਼ਮਾਨ ਹਨ। ਜੇ ਸਾਰਿਆਂ ਵਿਚ ਇਕ ਹੀ ਜੋਤਿ ਬਿਰਾਜਮਾਨ ਹੈ ਫਿਰ ਜਨਮ ਕਰਕੇ ਕਿਸੇ ਨੂੰ ਉਚਾ ਜਾਂ ਨੀਵਾਂ ਮੰਨਣਾ ਤਰਕ-ਸੰਗਤ ਨਹੀਂ ਹੈ, "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣੁ ਸਭ ਮਹਿ ਚਾਨਣਿ ਹੋਇ .3." (ਗੁਰੂ ਗ੍ਰੰਥ ਸਾਹਿਬ, ਪੰਨਾ 663)। ਉਹ ਇਕ ਵਾਹਿਗੁਰੂ ਪਿਤਾ ਹੈ ਅਤੇ ਸਾਰੇ ਉਸਦੇ ਪੁੱਤਰ ਹਨ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ।" (ਪੰਨਾ 611)। ਸਿਖ ਧਰਮ ਚਿੰਤਨ ਨੇ ਦਬੇ ਅਤੇ ਕੁਚਲੇ ਲੋਕਾਂ ਵਿਚ ਬਰਾਬਰੀ ਦਾ ਅਹਿਸਾਸ ਪੈਦਾ

ਕੀਤਾ ਕਿ ਜਦੋਂ ਸਾਰੇ ਲੋਕਾਂ ਦਾ ਅਸਲ ਜੋਤਿ ਰੂਪ ਹਰੀ ਹੈ, ਜਦੋਂ ਸਾਰੇ ਉਸ ਇਕ ਵਾਹਿਗੁਰੂ ਤੋਂ ਪੈਦਾ ਹੋਏ ਹਨ ਤਾਂ ਫਿਰ ਕੋਈ ਵੀ ਨਫਰਤ ਦੇ ਯੋਗ ਜਾਂ ਨੀਵਾਂ ਸਮਝਣ ਦੇ ਯੋਗ ਨਹੀਂ ਹੈ, ਪਰਮਾਤਮ-ਰੂਪ ਹੋਣ ਦੇ ਕਾਰਨ, ਇਕ ਪਿਤਾ ਦੀ ਸੰਤਾਨ ਹੋਣ ਦੇ ਕਾਰਨ ਸਾਰੇ ਮਾਣਯੋਗ ਅਤੇ ਸਤਿਕਾਰ ਦੇ ਪਾਤਰ ਹਨ। ਕਿਸੇ ਨੂੰ ਉਚਾ ਜਾਂ ਨੀਵਾਂ ਸਮਝਣਾ ਭਰਮ-ਮੂਲਕ ਹੈ ਜਿਸ ਦਾ ਕੋਈ ਆਧਾਰ ਜਾਂ ਗ਼ਵਜਰਅ;ਕ ਨਹੀਂ ਹੈ। ਸਿਖ ਧਰਮ ਚਿੰਤਨ ਵਿਚ ਭਰਮ ਨੂੰ ਤਚਬਕਗਤਵਜਵਜਰਅ ਕਿਹਾ ਹੈ। ਜੋ ਤਰਕ ਰਹਿਤ ਹੈ, ਜਿਸ ਦਾ ਕੋਈ ਆਧਾਰ ਨਹੀਂ ਹੈ ਉਸ ਨੂੰ ਨਕਾਰਿਆ ਹੈ। ਮਿੱਟੀ ਇਕੋ ਹੈ ਜਿਸ ਤੋਂ ਵੱਖ-ਵੱਖ ਮਨੁੱਖਾਂ ਦੀ ਸਿਰਜਣਾ ਹੋਈ ਹੈ, ਉਸੇ ਤਰ੍ਹਾਂ ਜਿਸ ਤਰ੍ਹਾਂ ਇਕੋ ਮਿੱਟੀ ਤੋਂ ਘੁਮਿਆਰ ਅਨੇਕ ਕਿਸਮ ਦੇ ਭਾਂਡੇ ਘੜਦਾ ਹੈ। ਮਨੁੱਖ ਦੇ ਸਹੀ ਹੋਣ ਦਾ ਜਾਂ ਉਸ ਦਾ ਬੰਦਾ ਹੋਣ ਦਾ ਤਾਂ ਇਕੋ ਇਕ ਮਾਪਦੰਡ ਜਾਂ ਫਗਜਵਕਗਜਰਅ ਹੈ ਕਿ ਕੀ ਉਹ ਉਸ ਦੇ ਹੁਕਮ ਨੂੰ ਸਮਝਦਾ ਹੋਇਆ ਸਾਰਿਆਂ ਵਿਚ ਉਸ ਇਕੋ ਦੀ ਪਛਾਣ ਕਰਦਾ ਹੈ? ਕੀ ਇਸ ਸਾਰੀ ਰਚਨਾ ਦੇ ਪਿਛੇ ਜੋ ਮੂਲ ਤੱਤ ਹੈ, ਉਸ ਨੂੰ ਅਨੁਭਵ ਕਰਦਾ ਹੈ? ਸਿੱਖ ਧਰਮ ਚਿੰਤਨ ਵਿਚ ਮਨੁੱਖ ਦੀ ਬਰਾਬਰੀ ਦਾ ਜੋ ਸਿਧਾਂਤ ਦਿੱਤਾ ਹੈ, ਉਸ ਵਿਚ ਕਿਸੇ ਖਾਸ ਵਰਗ ਲਈ ਕੋਈ ਖਾਸ ਅਧਿਕਾਰ ਰਾਖਵੇਂ ਕਰਨ ਲਈ ਨਹੀਂ ਕਿਹਾ ਸਗੋਂ ਮਨੁੱਖ ਦੀ ਸੋਚਣੀ ਦਾ, ਜੋ ਭਾਰਤ ਵਿਚ ਸਦੀਆਂ ਤੋਂ ਚਲੀ ਆ ਰਹੀ ਸੀ, ਕਾਇਆਕਲਪ ਕਰਨ ਦਾ ਸੁਝਾ ਦਿੱਤਾ ਹੈ ਤਾਂ ਕਿ ਉਸ ਵਿਚ ਇਕ ਨਵੀਂ ਚੇਤੰਨਤਾ ਪੈਦਾ ਕੀਤੀ ਜਾ ਸਕੇ, ਜਿਸ ਨਾਲ ਸਾਰਾ ਸਮਾਜ ਹੀ ਬਦਲ ਜਾਵੇ, ਮਨੁੱਖ ਦੇ ਜਗਦੀਸ਼ੈ ਅੰਸ਼ ਹੋਣ ਨੂੰ ਪਛਾਣ ਲਿਆ ਜਾਵੇ। ਗੁਰੂ ਨਾਨਕ ਦੇਵ ਨੇ ਤਾਂ ਆਪਣੇ ਆਪ ਨੂੰ ਸਮਾਜ ਵਿਚ ਨੀਵੇਂ ਤੋਂ ਨੀਵੇਂ ਸਮਝੇ ਜਾਣ ਵਾਲੇ ਲੋਕਾਂ ਦਾ ਸੰਗਤੀ ਮੰਨਿਆ ਹੈ ਅਤੇ ਉਨ੍ਹਾਂ ਦੇ ਸੰਗ-ਸਾਥ ਨੂੰ ਹੀ ਆਪਣਾ ਅਸਲੀ ਸਾਥ ਮੰਨਿਆ ਹੈ। ਇਹ ਵੀ ਪ੍ਰਵਾਨ ਕੀਤਾ ਹੈ ਕਿ ਜਿਥੇ ਨੀਚ ਕਹੇ ਜਾਣ ਵਾਲੇ ਲੋਕਾਂ ਦੀ ਸੰਭਾਲ ਹੁੰਦੀ ਹੈ ਉਥੇ ਵਾਹਿਗੁਰੂ ਦੀ ਬਖਸ਼ਿਸ਼ ਹੁੰਦੀ ਹੈ। ਮੱਧ ਯੁੱਗ ਵਿਚ ਜਿਸ ਨੂੰ ਆਮ ਤੌਰ ਤੇ ਅੰਧੇਰਾ ਯੁੱਗ ਕਿਹਾ ਜਾਂਦਾ ਹੈ, ਅਜਿਹਾ ਸਿਧਾਂਤ ਦੇਣਾ ਇਕ ਅਜਿਹੇ ਯੁੱਗ ਦਾ ਆਰੰਭ ਹੈ ਜੋ ਇਕ ਚਾਨਣ ਦਾ ਯੁੱਗ ਹੈ, ਮਹਾਨ ਚੇਤਨਾ ਦਾ ਪ੍ਰਤੀਕ ਹੈ, ਜਿਸ ਨੇ ਹਿੰਦੁਸਤਾਨ ਦੇ ਗਲਸੜ ਚੁਕੇ ਸਮਾਜ ਵਿਚ ਇਕ ਨਵੀਂ ਰੂਹ ਦਾ ਪ੍ਰਕਾਸ਼ਨ ਕੀਤਾ। ਦਸਮ ਗ੍ਰੰਥ ਵਿਚ ਵੀ ਕਿਹਾ ਹੈ ਕਿ ਭਾਵੇਂ ਕੋਈ ਕਿਸੇ ਵੀ ਧਰਮ ਨੂੰ ਮੰਨਣ ਵਾਲਾ ਹੋਵੇ, ਭਾਵੇਂ ਕਿਸੇ ਦੇਸ਼, ਕੌਮ, ਜਾਤ ਜਾਂ ਵਰਣ ਦਾ ਹੋਵੇ ਮਨੁੱਖ ਦੀ ਜਾਤ ਇਕ ਹੈ ਕਿਉਂਕਿ ਸਾਰੇ ਉਸ ਇਕ ਪਰਮਾਤਮਾ ਤੋਂ ਪੈਦਾ ਹੋਏ ਹਨ।

ਇਸੇ ਤਰ੍ਹਾਂ ਮਨੁੱਖ ਦੇ ਇਸਤ੍ਰੀ ਜਾਂ ਪੁਰਸ਼ ਹੋਣ ਨਾਲ ਉਸ ਦੇ ਛੋਟਾ ਜਾਂ ਵੱਡਾ ਹੋਣ ਦਾ ਕੋਈ ਅੰਤਰ ਪ੍ਰਵਾਨ ਨਹੀਂ ਕੀਤਾ ਗਿਆ। ਜਦੋਂ ਗੁਰੂ ਨਾਨਕ ਦੇਵ ਕਹਿੰਦੇ ਹਨ, "ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਤਾਂ ਇਹ ਉਸ ਮੱਧ ਯੁੱਗ ਤਕ ਚਲੀ ਆ ਰਹੀ ਪਰੰਪਰਾ ਨੂੰ ਵੰਗਾਰ ਹੈ ਜੋ ਇਸਤ੍ਰੀ ਨੂੰ ਸੇਵਾਦਾਰ ਸਮਝ ਕੇ ਤ੍ਰਿਸਕਾਰ ਦੀ ਨਜ਼ਰ ਨਾਲ ਦੇਖਦੀ ਹੈ, ਉਸ ਦੀ ਨੇਕ ਨੀਅਤੀ ਤੇ ਸ਼ੱਕ ਕਰਕੇ ਉਸ ਨੂੰ ਸਤੀ ਹੋਣ ਲਈ ਮਜਬੂਰ ਕਰਦੀ ਹੈ, ਜੋ ਉਸ ਨੂੰ ਅਧਿਆਤਮਕ ਅਨੁਭਵ ਦੇ ਰਾਹ ਵਿਚ ਰੋੜਾ ਸਮਝਕੇ ਬਾਘਣੀ ਗਰਦਾਨਦੀ ਹੈ ਅਤੇ ਪੁਰਸ਼ ਵਲੋਂ ਉਸ ਦਾ ਤਿਆਗ ਕਰਕੇ ਜੰਗਲਾਂ ਵਿਚ ਜਾਕੇ ਜੋਗ ਅਤੇ ਤਪ ਕਰਨ ਦੀ ਪ੍ਰੇਰਨਾ ਕਰਦੀ ਹੈ। ਉਸ ਪਰੰਪਰਾ ਨੂੰ ਵੰਗਾਰਦੇ ਹੋਏ ਆਖਦੇ ਹਨ ਕਿ ਇਸਤ੍ਰੀ ਰਾਹੀਂ ਹੀ ਸੰਸਾਰ ਦੀ ਰੀਤ ਚਲਦੀ ਹੈ। ਵੱਡੇ ਤੋਂ ਵੱਡੇ, ਮਹਾਨ ਤੋਂ ਮਹਾਨ ਪੁਰਸ਼ ਦੀ ਜਨਨੀ ਵੀ ਇਸਤ੍ਰੀ ਹੈ। ਸਾਰੀ ਸਮਾਜਿਕ ਜ਼ਿੰਦਗੀ ਦੀ ਉਸਾਰੀ ਇਸਤ੍ਰੀ ਰਾਹੀਂ ਹੀ ਹੁੰਦੀ ਹੈ। ਇਕ ਅਕਾਲ ਪੁਰਖ ਹੀ ਹੈ ਜੋ ਇਸ ਬੰਧਨ ਤੋਂ ਬਾਹਰ ਹੈ। ਜੋ ਵੀ ਜੀਵ, ਭਾਵੇਂ ਇਸਤ੍ਰੀ ਹੋਵੇ ਭਾਵੇਂ ਪੁਰਸ਼, ਆਪਣੇ ਮੁੱਖੋਂ ਵਾਹਿਗੁਰੂ ਦੀ ਸਿਫਤਿ-ਸਲਾਹ ਕਰਦਾ ਹੈ, ਉਹ ਭਾਗਾਂ ਵਾਲਾ ਹੈ ਅਤੇ ਪ੍ਰਭੂ ਦੇ ਦਰਬਾਰ ਵਿਚ ਪ੍ਰਵਾਨ ਚੜ੍ਹਦਾ ਹੈ। ਇਸ ਤਰ੍ਹਾਂ ਮਾਨਵ-ਮਾਨਸਿਕਤਾ ਵਾਸਤੇ ਇਹ ਇਕ ਵੰਗਾਰ ਹੈ ਅਤੇ ਸਮਾਜਿਕ ਸੰਤੁਲਨ ਲਈ ਗੁਰੂ ਸਾਹਿਬ ਵਲੋਂ ਦਿਤਾ ਹੋਇਆ ਇਹ ਇਕ ਸਿਧਾਂਤ ਹੈ, ਜਿਸ ਅਨੁਸਾਰ ਅਧਿਆਤਮਕ ਅਨੁਭਵ ਲਈ ਸਮਾਜਿਕ ਜੀਵਨ ਦੇ ਤਿਆਗ ਦੀ ਜ਼ਰੂਰਤ ਨਹੀਂ ਹੈ ਅਤੇ ਜਿਸ ਦਾ ਸ਼ਬਦ ਮਾਡਲ ਗੁਰੂ ਸਾਹਿਬਾਨ ਨੇ ਦਿਤਾ ਹੈ, "ਹਸੰਦਿਆ, ਖੇਲੰਦਿਆ ਪੈਨੰਦਿਆ, ਖਾਵੰਦਿਆ ਵਿਚੇ ਹੋਵੈ ਮੁਕਤਿ।" (ਪੰਨਾ 522) ਇਸ ਸ਼ਬਦ ਮਾਡਲ ਰਾਹੀਂ ਮਨੁੱਖ ਲਈ ਜੋ ਜੁਗਤਿ ਦਿੱਤੀ ਹੈ, ਉਹ 'ਹੁਕਮ' ਅਤੇ 'ਰਜ਼ਾ' ਦੀ ਜੁਗਤਿ ਹੈ। ਮਨੁੱਖ ਨੂੰ ਇਸ ਅਨੁਸਾਰ ਜੀਵਨ ਜਿਊਣ ਦੀ ਜਾਚ ਸਿਖਣੀ ਚਾਹੀਦੀ ਹੈ। ਅਧਿਆਤਮਕ ਵੱਲ ਸਮਾਜਕ ਰਾਹੀਂ ਰਸਤਾ, ਇਕ ਸ਼ਕਤੀਸ਼ਾਲੀ ਸਭਿਆਚਾਰ ਦੀ ਨੀਂਹ ਹੈ।

ਸਿੱਖ ਧਰਮ ਚਿੰਤਨ ਵਿਚ ਮਨੁੱਖ ਵਾਸਤੇ ਯੋਗਤਾ (qualifying) ਦਾ ਮਾਡਲ ਪ੍ਰਵਾਨ ਕੀਤਾ ਗਿਆ ਹੈ। ਮਨੁੱਖ ਨੂੰ ਪ੍ਰਾਪਤੀ ਵਾਸਤੇ ਯੋਗ ਹੋਣਾ ਪੈਂਦਾ ਹੈ। ਇਸ ਲਈ ਮਨੁੱਖ ਦੀ ਵਰਣ ਵੰਡ ਜਾਂ ਇਸਤ੍ਰੀ ਜਾਂ ਪੁਰਸ਼ ਹੋਣ ਦੇ ਨਾਤੇ ਵੰਡ ਨੂੰ ਅਪ੍ਰਵਾਨ ਕੀਤਾ ਹੈ। ਮਨੁੱਖ ਉਚਾ ਜਾਂ ਨੀਵਾਂ ਆਪਣੀਆਂ ਬਿਰਤੀਆਂ ਅਤੇ ਉਨ੍ਹਾਂ ਬਿਰਤੀਆਂ ਅਨੁਸਾਰ ਕੀਤੇ ਕਰਮਾਂ ਦੇ ਅਧਾਰ ਤੇ ਹੁੰਦਾ ਹੈ। ਇਸੇ ਲਈ ਮਨੁੱਖ ਦੀਆਂ ਸਿਰਫ ਦੋ ਹੀ ਜਮਾਤਾਂ ਪ੍ਰਵਾਨ ਕੀਤੀਆਂ ਹਨ — ਗੁਰਮੁਖਿ ਅਤੇ ਮਨਮੁਖਿ। ਮਨੁੱਖ ਦਾ ਮਨੁੱਖ ਦੇ ਤੌਰ ਤੇ ਹੋਰ ਕੋਈ ਵੀ ਅੰਤਰ ਪ੍ਰਵਾਨ ਨਹੀਂ ਕੀਤਾ। ਜੋ ਮਨੁੱਖ ਗੁਰੂ ਦੇ ਦਸੇ ਰਾਹ ਤੇ ਚਲਦੇ ਹਨ, ਅਕਾਲ ਪੁਰਖ ਦੇ ਹੁਕਮ ਨੂੰ ਪਛਾਣ ਕੇ, ਉਸ ਦੇ ਹੁਕਮ ਦੇ ਅਨੁਸਾਰੀ ਹੋਕੇ ਚਲਦੇ ਹਨ, ਉਨ੍ਹਾਂ ਨੂੰ ਗੁਰਮੁਖਿ ਕਿਹਾ ਹੈ। ਜੋ ਮਨੁੱਖ ਆਪਣੀ ਹਉਮੈ ਅਨੁਸਾਰ, ਆਪਣੀਆਂ ਮਨੋਬਿਰਤੀਆਂ ਅਨੁਸਾਰ ਕਰਮ ਕਰਦੇ ਹਨ, ਗੁਰੂ ਦੇ ਸ਼ਬਦ ਤੋਂ ਦੂਰ ਹਨ, ਉਨ੍ਹਾਂ ਨੂੰ ਮਨਮੁਖਿ ਕਿਹਾ ਹੈ। ਇਸ ਤਰ੍ਹਾਂ ਸਿਖ ਧਰਮ ਚਿੰਤਨ ਵਿਚ ਗੁਰਮਤਿ ਦਾ ਇਹ ਗਾਡੀ ਰਾਹ ਪ੍ਰਸਤੁਤ ਕੀਤਾ ਹੈ, ਜਿਸ ਤੇ ਚਲਣ ਲਈ ਹਰ ਇਨਸਾਨ ਭਾਵੇਂ ਉਹ ਕਿਸੇ ਵੀ ਵਰਣ ਜਾਂ ਜਾਤ ਜਾਂ ਕੁਲ ਵਿਚ ਪੈਦਾ ਹੋਇਆ ਹੈ, ਭਾਵੇਂ ਉਹ ਇਸਤ੍ਰੀ ਹੈ ਜਾਂ ਪੁਰਸ਼ — ਇਕੋ ਜਿਹਾ ਹੱਕਦਾਰ ਹੈ। ਗੁਰੂ ਅਨੁਸਾਰ ਮਨਮੁਖਿ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ ਅਤੇ ਸੰਸਿਆਂ ਵਾਲਾ, ਭਰਮ ਯੁਕਤ ਜੀਵਨ ਜਿਉਂਦਾ ਹੈ ਜਦਕਿ ਗੁਰਮੁਖਿ ਨੂੰ ਗੁਰੂ ਦੀ ਕਿਰਪਾ ਦਾ ਪਾਤਰ ਹੋਕੇ ਵਿਚਰਦਾ ਪ੍ਰਵਾਨ ਕੀਤਾ ਹੈ, ਜੋ ਆਪਣੇ ਜੋਤਿ ਸਰੂਪ ਹੋਣ ਦਾ ਅਨੁਭਵ ਕਰਦਾ ਹੈ ਅਤੇ ਸਰਬੱਤ ਵਿਚ ਉਸ ਜੋਤਿ ਨੂੰ ਬਿਰਾਜਮਾਨ ਦੇਖਦਾ ਹੈ। ਗੁਰੂ ਦੀ ਕਿਰਪਾ ਦਾ ਪਾਤਰ ਹੋਣ ਲਈ ਉਸ ਨੂੰ ਆਪਣੇ ਅੰਦਰ ਯੋਗਤਾ ਪੈਦਾ ਕਰਨੀ ਪੈਂਦੀ ਹੈ, qualify ਕਰਨਾ ਪੈਂਦਾ ਹੈ।

1.3 ਗੁਰੂ ਨਾਨਕ ਦੇਵ ਜੀ ਵੇਈਂ ਨਦੀ ਪ੍ਰਵੇਸ਼ ਤੋਂ ਬਾਅਦ ਮਰਦਾਨੇ ਨੂੰ ਰਬਾਬੀ ਦੇ ਤੌਰ ਤੇ ਨਾਲ ਲੈਕੇ ਆਪਣੇ ਇਲਹਾਮੀ ਅਨੁਭਵ ਦਾ ਸੰਦੇਸ਼ ਦੇਣ ਲਈ ਚਾਰੇ ਦਿਸ਼ਾਵਾਂ ਵਿਚ ਚਾਰ ਉਦਾਸੀਆਂ ਕਰਦੇ ਹਨ। ਇਥੇ ਮਰਦਾਨੇ ਨੂੰ ਰਬਾਬੀ ਤੌਰ ਤੇ ਆਪਣਾ ਸੰਗੀ ਬਣਾਉਣਾ ਕੋਈ ਅਚਾਨਕ ਵਾਪਰੀ ਘਟਨਾ ਨਹੀਂ ਹੈ। ਪਹਿਲੀ ਗੱਲ ਮਰਦਾਨਾ ਦੂਸਰੀ ਧਰਮ ਪੰਰਪਰਾ ਨਾਲ ਸੰਬੰਧਤ ਹੈ। ਦੂਸਰੇ ਉਹ ਉਸ ਧਰਮ ਵਿਚ ਵੀ ਨੀਵੇਂ ਸਤਰ ਨਾਲ ਸਬੰਧਤ ਹੈ, ਜਿਸ ਨੂੰ ਮਰਾਸੀ ਕਹਿੰਦੇ ਹਨ। ਹਿੰਦੁਸਤਾਨ ਦੇ ਉਸ ਵੇਲੇ ਦੇ ਸਮਾਜ ਵਿਚ ਇਸਲਾਮ ਬਾਹਰੋਂ ਆਇਆ ਧਰਮ ਸੀ ਅਤੇ ਮੁਸਲਮਾਨਾਂ ਨਾਲ ਹਿੰਦੂਆਂ ਨੇ ਉਸ ਕਿਸਮ ਦੀ ਖਾਣ ਪੀਣ ਦੀ ਸਾਂਝ ਨਹੀਂ ਸੀ ਰੱਖੀ ਹੋਈ ਅਤੇ ਨਫ਼ਰਤ ਨਾਲ ਉਨ੍ਹਾਂ ਨੂੰ ਮਲੇਛ ਕਹਿੰਦੇ ਸਨ। ਇਸਲਾਮ ਧਰਮ ਹਾਕਮ ਜਮਾਤ ਦਾ ਧਰਮ ਸੀ, ਉਹ ਹਿੰਦੂਆਂ ਨੂੰ ਨਫਰਤ ਨਾਲ ਕਾਫਰ ਕਹਿੰਦੇ ਸਨ। ਗੁਰੂ ਨਾਨਕ ਦੇਵ ਜੀ ਵੇਈਂ ਨਦੀ ਪ੍ਰਵੇਸ਼ ਤੋਂ ਬਾਅਦ ਜਦੋਂ ਆਪਣੇ ਅਧਿਆਤਮਕ ਅਨੁਭਵ ਦਾ ਪਹਿਲਾ ਵਾਕ ਉਚਾਰਦੇ ਹਨ, "ਨ ਕੋ ਹਿੰਦੂ ਨ ਮੁਸਲਮਾਨ" ਤਾਂ ਇਸ ਦਾ ਡੂੰਘਾਈ ਵਿਚ ਕੀਤਿਆਂ ਅਰਥ ਇਹੀ ਨਿਕਲਦਾ ਹੈ ਕਿ ਮਨੁੱਖ ਨੂੰ ਧਰਮ ਦੇ ਨਾਂ ਤੇ ਵੀ ਵੰਡਿਆ ਨਹੀਂ ਜਾ ਸਕਦਾ। ਉਨ੍ਹਾਂ ਦਾ ਇਹ ਸਿਧਾਂਤ ਅੱਗੇ ਚਲਕੇ ਉਨ੍ਹਾਂ ਦੀ ਸਾਰੀ ਬਾਣੀ ਵਿਚ ਸਪਸ਼ਟ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜਦੋਂ ਮਲਕ ਭਾਗੋ, ਜੋ ਕਿ ਦੂਸਰਿਆਂ ਦੀ ਕਮਾਈ ਤੇ ਪਲਦਾ ਹੈ, ਨੂੰ ਛੱਡਕੇ ਭਾਈ ਲਾਲੋ ਜੋ ਜਾਤ ਵਜੋਂ ਤਰਖਾਣ ਹੈ ਅਤੇ ਸੁੱਚੀ ਕਿਰਤ ਕਮਾਈ ਦਾ ਪਰਸ਼ਾਦਾ ਛੱਕਦਾ ਹੈ, ਦੇ ਸਿੱਧੇ ਸਾਦੇ ਘਰ ਨੂੰ ਚੁਣਦੇ ਹਨ ਤਾਂ ਇਸ ਵਿਚੋਂ ਇਹ ਸਿਧਾਂਤ ਪਰਗਟ ਹੁੰਦਾ ਹੈ ਕਿ ਦਸਾਂ ਨੌਹਾਂ ਦੀ ਕਿਰਤ ਕਰਕੇ ਖਾਣ ਵਾਲਾ ਇਨਸਾਨ, ਦੂਸਰਿਆਂ ਦੀ ਕਮਾਈ ਤੇ ਪਲ ਰਹੀ ਵਿਹਲੜ ਜਮਾਤ ਨਾਲੋਂ ਅਧਿਆਤਮਕ ਰਸਤੇ ਤੇ ਚਲਣ ਲਈ ਵੱਧ ਸਮਰੱਥ ਹੈ। ਇਸ ਸਿਧਾਂਤ ਦਾ ਪ੍ਰਕਾਸ਼ਨ, "ਕਿਰਤ ਕਰਨਾ, ਨਾਮ ਜਪਣਾ ਅਤੇ ਵੰਡ ਛਕਣਾ" ਦੇ ਆਦੇਸ਼ ਰਾਹੀਂ ਹੁੰਦਾ ਹੈ। ਇਸ ਰਾਹੀਂ ਮਨੁੱਖ ਦੇ ਬਰਾਬਰ ਹੋਣ ਦਾ ਸਿਧਾਂਤ ਕਾਇਮ ਕੀਤਾ ਗਿਆ ਹੈ। ਭਾਈ ਗੁਰਦਾਸ ਨੇ ਇਸ ਨੂੰ, "ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ॥ ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਹਾਇਆ॥" ਕਿਹਾ ਹੈ।

1.4 ਗੁਰੂ ਨਾਨਕ ਦੇਵ ਜੀ ਨੇ ਮਨੁੱਖ ਦੇ "ਆਪਣਾ ਮੂਲ ਪਛਾਣ" ਦੇ ਸਿਧਾਂਤ ਰਾਹੀਂ ਉਸ ਦੀ ਸਮਾਜਕ ਅਤੇ ਅਧਿਆਤਮਕ transformation ਦਾ ਜੋ ਅਭਿਯਾਨ (mission) ਸ਼ੁਰੂ ਕੀਤਾ, ਉਸ ਦੀ ਪੂਰਤੀ ਆਕੇ ਦਸਮ ਪਾਤਸ਼ਾਹ ਹਜ਼ੂਰ ਰਾਹੀਂ "ਗੁਰ ਸੰਗਤਿ ਕੀਨੀ ਖਾਲਸਾ" ਵਿਚ ਹੁੰਦੀ ਹੈ। ਦਸਮ ਪਾਤਸ਼ਾਹ ਹਜ਼ੂਰ ਨੇਂ ਖਾਲਸੇ ਦੀ ਸਿਰਜਣਾ ਕਰਨ ਹਿਤ ਜਦੋਂ ਪੰਜ ਪਿਆਰੇ ਸਾਜੇ ਤਾਂ ਵਖ-ਵਖ ਵਰਨਾਂ ਵਿਚੋਂ ਉਠੇ ਪੰਜਾਂ ਪਿਆਰਿਆਂ ਨੂੰ ਇਕੋ

ਬਾਟੇ ਵਿਚੋਂ ਅੰਮ੍ਰਿਤ ਛਕਾਇਆ ਅਤੇ ਇਹ ਆਦੇਸ਼ ਕੀਤਾ ਕਿ ਉਨ੍ਹਾਂ ਵਿਚੋਂ ਹਰੇਕ ਦੀ ਪਹਿਲੀ ਕੁਲ, ਜਾਤ, ਗੋਤ, ਸਭ ਦਾ ਨਾਸ ਹੋ ਗਿਆ ਹੈ ਅਤੇ ਉਹ ਹੁਣ ਸਿਰਫ ਖਾਲਸਾ ਹੈ, ਜਿਸਦਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਹੈ, ਉਹ ਵਾਸੀ ਅਨੰਦਪੁਰ ਦਾ ਹੈ। ਅੰਮ੍ਰਿਤ ਦੀ ਤਿਆਰੀ ਵਿਚ ਮਾਤਾ ਜੀ ਵਲੋਂ ਪਤਾਸੇ ਪਾਉਣਾ ਮਹਿਜ ਅੰਮ੍ਰਿਤ ਨੂੰ ਮਿੱਠਾ ਕਰਨ ਦਾ ਸੂਚਕ ਨਹੀਂ ਹੈ। ਇਹ ਤਾਂ ਹਿੰਦੁਸਤਾਨ ਦੀ ਧਰਤੀ ਤੇ ਇਸ ਵੱਡੀ ਇਤਿਹਾਸਕ ਘਟਨਾ ਵਿਚ ਗੁਰੂ ਸਾਹਿਬ ਦੇ ਬਰਾਬਰ ਹੀ ਮਾਤਾ ਜੀ ਦੀ ਸ਼ਮੂਲੀਅਤ ਹੈ। ਇਹ ਘਟਨਾ ਇਸ ਗੱਲ ਦੀ ਸੰਕੇਤਕ ਹੈ ਕਿ ਇਸਤ੍ਰੀ ਅਤੇ ਪੁਰਸ਼ ਹੋਣ ਦੇ ਨਾਤੇ ਇਨਸਾਨ ਨੂੰ ਛੋਟਾ ਜਾਂ ਵੱਡਾ ਸਮਝਣਾ ਗਲਤ ਵੰਡ ਹੈ। ਗੁਰੂ ਮਹਾਰਾਜ ਪੰਜ ਪਿਆਰਿਆਂ ਹੱਥੋਂ ਅੰਮ੍ਰਿਤਪਾਨ ਕਰਕੇ, "ਆਪੇ ਗੁਰ ਚੇਲਾ" ਦਾ ਸਿਧਾਂਤ ਕਾਇਮ ਕਰਕੇ ਗੁਰੂ ਅਤੇ ਸਿੱਘ ਦੇ ਅੰਤਰ ਨੂੰ ਮਿਟਾਉਂਦੇ ਹਨ ਅਤੇ ਨਾਲ ਹੀ ਮਾਤਾ ਸਾਹਿਬ ਦੇਵਾਂ ਨੂੰ ਅੰਮ੍ਰਿਤ ਛਕਾ ਕੇ ਸਾਹਿਬ ਕੌਰ ਬਣਾ ਕੇ ਇਸਤ੍ਰੀ ਨੂੰ ਅਧਿਆਤਮਕ ਅਨੁਭਵ ਦੀ ਬਰਾਬਰ ਦੀ ਹਿੱਸੇਦਾਰ ਬਣਾਇਆ ਜਾਂਦਾ ਹੈ। ਜਿਥੇ ਦਸ਼ਮੇਸ਼ ਪਿਤਾ ਨੂੰ ਖਾਲਸੇ ਦਾ ਪਿਤਾ ਹੋਣ ਦੀ ਮਰਯਾਦਾ ਕਾਇਮ ਕੀਤੀ ਜਾਂਦੀ ਹੈ ਉਥੇ ਸਾਹਿਬ ਕੌਰ ਨੂੰ ਖਾਲਸੇ ਦੀ ਮਾਤਾ ਹੋਣ ਦੀ ਮਰਯਾਦਾ ਵੀ ਨਾਲ ਹੀ ਕਾਇਮ ਕੀਤੀ ਜਾਂਦੀ ਹੈ। ਸਿਖ ਇਸਤ੍ਰੀ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਵੀ ਸਹਿਜ ਵਿਚ ਵਿਚਰਨ ਵਾਲੀ, ਤਿਆਰ ਬਰ ਤਿਆਰ, ਬਾਣੀ ਨਾਲ ਇਕ-ਸੁਰ ਗੁਰਮੁਖਿ ਹੋਵੇ ਜੋ ਕਿ ਇਕ ਯੋਗਤਾ ਮੂਲਕ ਮਾਡਲ ਦਿੱਤਾ ਗਿਆ ਹੈ। ਇਸ ਦੀ ਇਕ ਹੋਰ ਉਦਾਹਰਣ ਸਾਡੇ ਸਾਹਮਣ ਮਾਈ ਭਾਗੋ ਦੀ ਹੈ। ਜਦੋਂ 40 ਸਿੰਘ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ ਬੇਦਾਵਾ ਲਿਖਕੇ ਦਿੰਦੇ ਹਨ ਅਤੇ ਘਰਾਂ ਨੂੰ ਵਾਪਸ ਚਲੇ ਜਾਂਦੇ ਹਨ ਤਾਂ ਮਾਈ ਭਾਗੋ ਜੱਥੇ ਦੀ ਅਗਵਾਈ ਕਰਦੀ ਹੈ। ਮੁਗਲਾਂ ਦੇ ਖਿਲਾਫ ਖਿਦਰਾਣੇ ਦੀ ਢਾਬ ਤੇ ਟੱਕਰ ਲੈਂਦੀ ਹੈ। ਗੁਰੂ ਮਹਾਰਾਜ ਤਾਂ ਜਾਣੀ ਜਾਣ ਸਨ, ਉਹ ਸਿੰਘਾਂ ਨੂੰ ਰੋਕ ਵੀ ਸਕਦੇ ਸੀ ਅਤੇ ਵਾਪਸ ਆਵਾਜ਼ ਮਾਰ ਸਕਦੇ ਸੀ। ਪਰ ਇਹ ਕੰਮ ਉਹ ਮਾਈ ਭਾਗੋਂ ਦੇ ਹੱਥੀਂ ਕਰਵਾਉਂਦੇ ਹਨ ਜੋ ਇਸ ਗੱਲ ਦਾ ਸੂਚਕ ਹੈ ਕਿ ਸਿੰਘ ਅਤੇ ਸਿੰਘਣੀ ਇਕੋ ਜਿਹੇ ਖਾਲਸਾ ਹਨ ਅਤੇ ਖਾਲਸਾ ਹੋਣ ਲਈ ਯੋਗਤਾ ਹਾਸਲ ਕਰਨੀ ਹੈ।

1.5 ਹਿੰਦੁਸਤਾਨ ਦੀ ਆਜ਼ਾਦੀ ਯਾਨੀ ਕਿ ਮੁਲਕ ਦੀ ਵੰਡ ਤੋਂ ਬਾਅਦ ਭਾਰਤੀ ਸੰਵਿਧਾਨ ਬਣਾਉਣ ਵਾਲਿਆਂ ਨੇ, ਸਿਖ ਧਰਮ ਚਿੰਤਨ ਵਲੋਂ ਦਿੱਤੇ ਮਾਡਲ ਨੂੰ ਬਿਲਕੁਲ ਅੱਖੋਂ ਉਹਲੇ ਹੀ ਨਹੀਂ ਕੀਤਾ ਸਗੋਂ ਪੁਰਾਤਨ ਵਰਣ ਵੰਡ ਨੂੰ ਅਤੇ ਇਸਤ੍ਰੀ ਪੁਰਸ਼ ਦੀ ਵੰਡ ਨੂੰ ਕਾਇਮ ਰਖਦੇ ਹੋਏ ਸੰਵਿਧਾਨ ਬਣਾਇਆ। ਇਸ ਦੇ ਨਾਲ ਹੀ ਅੰਗਰੇਜ਼ਾਂ ਦੀ "ਪਾੜੋ ਤੇ ਰਾਜ ਕਰੋ" ਦੀ ਕੂਟਨੀਤੀ ਵੀ ਬਦਲੇ ਹੋਏ ਰੂਪ ਵਿਚ ਕਾਇਮ ਰੱਖੀ ਗਈ। ਸੰਵਿਧਾਨ ਵਿਚ ਕਈ ਤਰ੍ਹਾਂ ਦਾ ਰਾਖਵਾਂਕਰਨ ਕਾਇਮ ਕੀਤਾ ਗਿਆ। ਪੱਛੜੀਆਂ ਜਾਤਾਂ, ਪੱਛੜੇ ਵਰਗਾਂ ਲਈ ਸੰਵਿਧਾਨ ਵਿਚ ਕਈ ਤਰ੍ਹਾਂ ਦਾ ਰਾਖਵਾਂਕਰਨ ਕਾਇਮ ਕੀਤਾ ਗਿਆ। ਪਿਛੇ ਜਿਹੇ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾ ਹੋਈਆਂ ਤਾਂ ਇਕਦਮ ਬੀਬੀਆਂ ਵਾਸਤੇ ਸੀਟਾਂ ਰਾਖਵੀਆਂ ਕਰਨ ਦਾ ਐਲਾਨ, ਬਿਨਾਂ ਉਸ ਦੇ ਫਾਇਦੇ ਜਾਂ ਨੁਕਸਾਨ ਵਿਚ ਗਿਆਂ, ਬਿਨਾਂ ਉਸ ਦੇ ਵਿਸਥਾਰ ਵਿਚ ਗਿਆਂ ਕਰ ਦਿੱਤਾ ਗਿਆ। ਇਸੇ ਤਰ੍ਹਾਂ ਹੁਣ ਪਾਰਲੀਮੈਂਟ ਸੀਟਾਂ ਜਾਂ ਪ੍ਰਾਂਤਾਂ ਨਾਲ ਸਬੰਧਤ ਹੋਰ ਵਿਧਾਨਕ ਸੰਸਥਾਵਾਂ ਵਿਚ ਇਸਤ੍ਰੀਆਂ ਵਾਸਤੇ ਰਾਖਵੇਂਕਰਣ ਸਬੰਧੀ ਰੌਲਾ ਪੈ ਰਿਹਾ ਹੈ। ਇਥੇ ਇਸ ਦੇ ਸੰਵਿਧਾਨਕ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਹੈ। ਵਿਚਾਰਨ ਵਾਲੀ ਗੱਲ ਇਹ ਹੈ ਕਿ ਇਸ ਸੰਵਿਧਾਨਕ ਰਾਖਵੇਂਕਰਣ ਨੇ ਸਮਾਜ ਦੀ ਵਰਗ ਵੰਡ, ਸੰਪਰਦਾਇਕ ਵੰਡ, ਲਿੰਗ ਅਧਾਰਿਤ ਵੰਡ ਨੂੰ ਸਿਰਫ ਕਾਇਮ ਹੀ ਨਹੀਂ ਰੱਖਿਆ ਸਗੋਂ ਇਸ ਨੂੰ ਦੂਣਾ ਚੌਣਾ ਪ੍ਰਫੁਲਤ ਕੀਤਾ। ਦਲਿਤ ਵਰਗ ਨੂੰ ਇਕ ਨਵਾਂ ਨਾਂ ਹਰੀਜਨ ਦੇ ਦਿਤਾ ਗਿਆ ਪਰ ਇਸ ਨਾਲ ਉਸ ਦੀ ਸਮਾਜਿਕ ਸਥਿਤੀ ਵਿਚ ਕੋਈ ਤਬਦੀਲੀ ਨਹੀਂ ਆਈ। ਸਗੋਂ ਇਸ ਨਾਲ ਸਮਾਜਿਕ ਅਤੇ ਧਾਰਮਿਕ ਪਾੜਾ ਹੋਰ ਵਧਿਆ। ਵਖਰੇਵੇਂ ਪੰਦਰਵੀਂ ਸਦੀ ਨਾਲੋਂ ਵੀ ਜਟਿਲ ਹੋ ਗਏ ਹਨ ਜਿਨ੍ਹਾਂ ਨਾਲ ਸਮੇਂ-ਸਮੇਂ ਮੁਲਕ ਨੂੰ ਵਖ-ਵਖ ਇਲਾਕਿਆਂ ਵਿਚ ਵਖ-ਵਖ ਕਿਸਮ ਦੇ ਫਸਾਦਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਿਸੇ ਵੀ ਵਰਗ ਲਈ ਇਸ ਰਾਖਵੇਂਕਰਨ ਦਾ ਉਸ ਵਰਗ ਦੇ ਪੰਜ ਪ੍ਰਤੀਸ਼ਤ ਲੋਕਾਂ ਨੂੰ ਫਾਇਦਾ ਹੋਇਆ ਹੈ, ਪਚਾਨਵੇਂ ਪ੍ਰਤੀਸ਼ਤ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੋਇਆ ਕਿਉਂਕਿ ਉਸ ਕੋਲ ਅੱਗੇ ਵਧਣ ਦੇ ਵਸੀਲੇ ਹੀ ਨਹੀਂ ਹਨ। ਸਗੋਂ ਉਸ ਪੰਜ ਪ੍ਰਤੀਸ਼ਤ ਨੇ ਪਚਾਨਵੇਂ ਪ੍ਰਤੀਸ਼ਤ ਦਾ ਸੋਸ਼ਣ ਕੀਤਾ ਹੈ। ਉਸ ਗਰੀਬ ਹਰੀਜਨ ਨੂੰ ਜਿਸ ਕੋਲ ਖਾਣ ਲਈ ਦੋ ਵਕਤ ਦੀ ਰੋਟੀ ਨਹੀਂ ਹੈ, ਇਸ ਰਾਖਵੇਂਕਰਣ ਦਾ ਕੋਈ ਫਾਇਦਾ

ਨਹੀਂ ਹੈ। ਰਾਜਨੀਤਕ ਪਾਰਟੀਆਂ, ਖਾਸ ਕਰਕੇ ਕਾਂਗਰਸ ਨੇ ਵੋਟਾਂ ਬਟੋਰਨ ਲਈ ਇਸ ਰਾਖਵੇਂਕਰਣ ਦੇ ਮੁੱਦੇ ਰਾਹੀਂ ਲੋਕ ਮਾਨਸਿਕਤਾ ਦਾ ਬਹੁਤ ਸ਼ੋਸ਼ਣ ਕੀਤਾ ਹੈ । ਪਹਿਲ ਲੋੜ ਦੇ ਅਧਾਰ ਤੇ ਹੋਣੀ ਚਾਹੀਦੀ ਹੈ। ਜੋ ਨੁਕਸਾਨ ਬ੍ਰਾਹਮਣ ਦੇ ਇਕ ਵਰਗ ਬਣ ਜਾਣ ਨਾਲ ਕਦੀ ਹੋਇਆ ਸੀ, ਉਸ ਦੀ ਸੰਭਾਵਨਾ ਦਲਿਤਾਂ ਦੇ ਇਕ ਵਰਗ ਬਣ ਜਾਣ ਨਾਲ ਵੀ ਇਕ ਦਿਨ ਹੋ ਸਕਦੀ ਹੈ। ਇਕ ਰੱਜੇ-ਧਾਏ ਦਲਿਤ ਨੂੰ ਇਸ ਰਾਖਵੇਂਕਰਣ ਨਾਲ ਪਹੁੰਚਣ ਵਾਲੇ ਫਾਇਦੇ ਦੀ ਸ਼ਾਇਦ ਏਨੀ ਜ਼ਰੂਰਤ ਨਾ ਹੋਵੇ, ਜਿੰਨੀ ਉਸ ਗਰੀਬ ਬ੍ਰਾਹਮਣ ਨੂੰ ਲੋੜ ਹੈ ਜੋ ਇਸ ਰਾਖਵੇਂਕਰਣ ਦੀ ਕੋਟੀ ਵਿਚ ਨਹੀਂ ਆਉਂਦਾ। ਇਸ ਨਾਲ ਦੂਸਰਾ ਨੁਕਸਾਨ ਇਹ ਹੈ ਕਿ qualifying model ਨੂੰ ਅੱਖਾਂ ਤੋਂ ਉਹਲੇ ਕਰ ਦਿੱਤਾ ਗਿਆ ਹੈ, ਜਿਸ ਨਾਲ ਕੰਮ ਦੀ quality ਤੇ ਅਸਰ ਪੈਂਦਾ ਹੈ, ਮੁਹਾਰਤ ਨੂੰ ਨੁਕਸਾਨ ਹੁੰਦਾ ਹੈ। ਸ਼ਾਇਦ ਇਹੀ ਵਜ੍ਹਾ ਹੈ ਕਿ ਅਜ਼ਾਦੀ ਦੇ ਪੰਜਾਹ ਵਰ੍ਹੇ ਬੀਤ ਜਾਣ ਤੇ ਵੀ ਅਸੀਂ ਕੋਈ ਮੁਹਾਰਤ ਵਾਲਾ ਰਾਜ ਪ੍ਰਬੰਧ ਅਤੇ ਸਮਾਜਿਕ ਪ੍ਰਬੰਧ ਨਹੀਂ ਦੇ ਸਕੇ।

ਇਸਤ੍ਰੀਆਂ ਦੇ ਸਬੰਧ ਵਿਚ ਵੀ ਰਾਖਵੇਂਕਰਣ ਦਾ ਇਹੀ ਪੰਜ ਪ੍ਰਤੀਸ਼ਤ ਵਾਲਾ ਖਦਸ਼ਾ ਬਣਿਆ ਰਹੇਗਾ। ਪੰਜ ਪ੍ਰਤੀਸ਼ਤ ਰਾਹੀਂ ਪਚਾਨਵੇਂ ਪ੍ਰਤੀਸ਼ਤ ਦੇ ਹੱਕਾਂ ਦਾ ਨਜ਼ਾਇਜ ਫਾਇਦਾ ਉਠਾਇਆ ਜਾਵੇਗਾ। ਆਜ਼ਾਦੀ ਤੋਂ ਬਾਅਦ ਹਿੰਦੁਸਤਾਨੀ ਔਰਤ ਨੂੰ ਜਿੰਨੇ ਵੀ ਹੱਕ ਦਿੱਤੇ ਗਏ, ਉਹ ਸੰਵਿਧਾਨ ਅਨੁਸਾਰ ਦਿੱਤੇ ਗਏ, ਉਹ ਸੰਵਿਧਾਨਕ ਤਬਦੀਲੀ ਦਾ ਨਤੀਜਾ ਹਨ। ਉਹ ਕਿਸੇ ਸਮਾਜਿਕ ਵਿਕਾਸ, ਸਮਾਜਿਕ ਕ੍ਰਾਂਤੀ ਜਾਂ ਕਿਸੇ ਸਮਾਜਿਕ ਚੇਤੰਨਤਾ ਦਾ ਨਤੀਜਾ ਨਹੀਂ ਹਨ। ਅੱਜ ਇਸਤ੍ਰੀ ਨੂੰ ਵੋਟ, ਜਾਇਦਾਦ, ਸਿੱਖਿਆ, ਵਿਆਹ, ਤਲਾਕ ਗੱਲ ਕੀ ਹਰ ਤਰ੍ਹਾਂ ਦੇ ਸੰਵਿਧਾਨਕ ਅਧਿਕਾਰ ਪੁਰਸ਼ ਦੇ ਬਰਾਬਰ ਪ੍ਰਾਪਤ ਹਨ। ਪਰ ਕੀ ਇਸ ਨੇ ਇਸਤ੍ਰੀ ਨੂੰ ਸਮਾਜਿਕ ਬਰਾਬਰੀ ਦਿੱਤੀ ਹੈ ? ਕੀ ਹਿੰਦੁਸਤਾਨੀ ਇਸਤ੍ਰੀ ਆਜ਼ਾਦ ਹੈ ? ਬਿਲਕੁਲ ਨਹੀਂ। ਆਜ਼ਾਦੀ ਦੀ ਅੱਧੀ ਸਦੀ ਬੀਤ ਜਾਣ ਦੇ ਬਾਵਜੂਦ ਅੱਜ ਵੀ ਧੀ ਨਾਲੋਂ ਪੁੱਤਰ ਦੇ ਪੈਦਾ ਹੋਣ ਨੂੰ ਤਰਜੀਹ ਦਿੱਤੀ ਜਾਂਦੀ ਹੈ। ਪੁੱਤਰ ਹੋਣਾ ਮਹੱਤਵ ਰੱਖਦਾ ਹੈ, ਪੁੱਤਰੀ ਦਾ ਹੋਣਾ ਨਹੀਂ। ਵਿਆਹ ਸ਼ਾਦੀ ਤੇ ਬੇਸ਼ਰਮੀ ਦੀ ਹੱਦ ਤਕ ਲੜਕੇ ਵਾਲਿਆਂ ਵਲੋਂ ਦਾਜ਼ ਦੀ ਮੰਗ ਕੀਤੀ ਜਾਂਦੀ ਹੈ। ਦਾਜ ਘੱਟ ਮਿਲਣ ਦੀ ਜਾਂ ਨਾ ਮਿਲਣ ਦੀ ਸੂਰਤ ਵਿਚ ਲੜਕੀ ਨੂੰ ਦਿਨ ਦਿਹਾੜੇ ਸਾਰੇ ਸਾਮਾਜ ਦੇ ਸਾਹਮਣੇ ਕਿਸੇ ਨ ਕਿਸੇ ਘਿਣਾਉਣੇ ਢੰਗ ਨਾਲ ਮਾਰ ਦਿੱਤਾ ਜਾਂਦਾ ਹੈ। ਹਰ ਰੋਜ਼ ਅਖਬਾਰਾਂ ਵਹੁਟੀਆਂ ਨੂੰ ਜਲਾਉਣ ਮਾਰਨ ਅਤੇ ਨਿਰਦੋਸ਼ ਬਾਲੜੀਆਂ ਨੂੰ ਅਗਵਾ ਕਰਨ ਅਤੇ ਬਲਾਤਕਾਰ ਕਰਨ ਦੇ ਕੇਸਾਂ ਨਾਲ ਭਰੀਆਂ ਹੁੰਦੀਆਂ ਹਨ। ਇਹ ਸਭ ਕਿਉਂ ਹੈ ? ਇਹ ਇਸ ਲਈ ਕਿ ਇਸਤ੍ਰੀ ਵਿਚ ਇਸ ਪ੍ਰਤੀ ਚੇਤੰਨਤਾ ਨਹੀਂ ਹੈ ਕਿ ਉਹ ਇਸ ਸਭ ਲਈ ਅੜ ਖਲੋਵੇ। ਉਹ ਲਾੜੇ ਦੇ ਦਾਜ਼ ਮੰਗਣ ਦੇ ਖਿਲਾਫ ਅੜਦੀ ਕਿਉਂ ਨਹੀਂ ? ਕਿਉਂਕਿ ਉਹ ਸੋਚਦੀ ਹੈ ਕਿ ਸਮਾਜਿਕ ਸੁਰੱਖਿਅਤਾ ਵਾਸਤੇ ਉਸ ਦਾ ਵਿਆਹੇ ਜਾਣਾ ਜ਼ਰੂਰੀ ਹੈ, ਪਿਛੋਂ ਜੋ ਮਰਜ਼ੀ ਹੁੰਦਾ ਰਹੇ। ਭਾਰਤੀ ਔਰਤ ਸੁਤੰਤਰ ਨਹੀਂ, ਉਹ ਕੋਈ ਵੀ ਫੈਸਲਾ ਲੈਣ ਲਈ, ਭਾਵੇਂ ਉਹ ਉਸ ਦੇ ਸਵੈ ਨਾਲ ਹੀ ਸਬੰਧਤ ਕਿਉਂ ਨਾ ਹੋਵੇ, ਸੁਤੰਤਰ ਨਹੀਂ ਹੈ। ਅਸੀਂ ਇਸਤ੍ਰੀ ਦੀ ਆਜ਼ਾਦੀ ਦੀ ਗੱਲ ਕਰਦੇ ਹਾਂ, ਉਸ ਦੀ ਆਜ਼ਾਦੀ ਨਾਲ ਸਬੰਧਤ ਸੰਸਾਰ ਵਿਚ ਬਹੁਤ ਸਾਰੀਆਂ ਇਸਤ੍ਰੀ-ਆਜ਼ਾਦੀ ਲਹਿਰਾਂ ਵੀ ਚਲ ਰਹੀਆਂ ਹਨ। ਪ੍ਰੰਤੂ ਇਸਤ੍ਰੀ ਕਿਤੇ ਵੀ ਸੁਤੰਤਰ ਨਹੀਂ ਹੈ, ਕਿਉਂਕਿ ਉਸ ਨਾਲ ਇਕ ਇਸਤ੍ਰੀ ਦੇ ਤੌਰ ਤੇ ਹੀ ਵਰਤਿਆ ਜਾਂਦਾ ਹੈ। ਇਕ ਵਿਅਕਤੀ ਦੇ ਤੌਰ ਤੇ ਨਹੀਂ ਹਾਲਾਂਕਿ ਅੱਜ ਇਸਤ੍ਰੀ ਵੱਡੀਆਂ ਤੋਂ ਵੱਡੀਆਂ ਜ਼ਿੰਮੇਵਾਰੀਆਂ ਨਿਭਾ ਰਹੀ ਹੈ। ਨੌਕਰੀ ਕਰਦੀ ਇਸਤ੍ਰੀ ਨਾਲ ਆਸ ਪਾਸ ਦੀਆਂ ਨਾ ਨੌਕਰੀ ਕਰਨ ਵਾਲੀਆਂ ਇਸਤ੍ਰੀਆਂ ਨੂੰ ਵੀ ਖਾਸ ਕਿਸਮ ਦੀ ਈਰਖਾ ਹੁੰਦੀ ਹੈ, ਘਰ ਵਿਚ ਇਹ ਤਵੱਕੋ ਕੀਤੀ ਜਾਂਦੀ ਹੈ ਕਿ ਨੌਕਰੀ ਦੇ ਨਾਲ-ਨਾਲ ਉਹ ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਵੀ ਖੁਦ ਹੀ ਨਿਭਾਵੇ, ਪਤੀ ਜਾਂ ਬਾਕੀ ਪਰਿਵਾਰ ਦੀ ਕੋਈ ਜ਼ਿੰਮੇਵਾਰੀ ਨਹੀਂ। ਪਿਤਾ ਅਤੇ ਪੁੱਤਰ ਨੂੰ ਈਰਖਾ ਆਪਸ ਵਿਚ ਹੁੰਦੀ ਹੈ ਪਰ ਦੋਵੇਂ ਹੀ ਆਪਣਾ-ਆਪਣਾ ਗੁੱਸਾ ਪਤਨੀ ਅਤੇ ਮਾਂ ਉੱਤੇ ਕੱਢਣਗੇ। ਜੇ ਕੋਈ ਬੱਚਾ ਸਹੀ ਰਸਤੇ ਤੇ ਨਹੀਂ ਚਲ ਰਿਹਾ ਤਾਂ ਜ਼ਿੰਮੇਵਾਰੀ ਇਕੱਲੀ ਮਾਂ ਦੀ ਸਮਝੀ ਜਾਵੇਗੀ। ਇਹ ਸਭ ਕਿਉਂ ਹੈ ? ਇਹ ਇਸ ਲਈ ਕਿ ਉਸ ਨੂੰ ਵਿਅਕਤੀ ਨਹੀਂ ਇਕ ਇਸਤ੍ਰੀ ਅਤੇ ਉਹ ਵੀ ornament ਸਮਝਿਆ ਜਾਂਦਾ ਹੈ। ਇਹ ਉਦੋਂ ਤਕ ਸੰਭਵ ਨਹੀਂ ਹੈ ਜਦੋਂ ਤਕ ਉਹ ਖੁਦ ਇਸਤ੍ਰੀ ਪੁਰਸ਼ ਦੇ ਫਰਕ ਤੋਂ ਉਤੇ ਉਠ ਕੇ ਆਪਣੇ ਆਪ ਨੂੰ 'ਵਿਅਕਤੀ' ਨਹੀਂ ਸਮਝਦੀ ਅਤੇ ਸਮਾਜ ਨੂੰ ਇਹ ਸਮਝਣ ਉੱਤੇ ਮਜਬੂਰ ਨਹੀਂ ਕਰਦੀ। ਜਦੋਂ ਤਕ ਸਮਾਜ ਵਿਚ ਇਹ ਚੇਤੰਨਤਾ ਪੈਦਾ

ਨਹੀਂ ਹੁੰਦੀ ਕਿ ਇਸਤ੍ਰੀ ਇਕ "ਵਿਅਕਤੀ" ਹੈ, ਇਸਤ੍ਰੀ ਦੀ ਆਜਾਦੀ ਦੀ ਗੱਲ ਅਧੂਰੀ ਹੈ।

ਇਸ ਦਾ ਸਪਸ਼ਟ ਰਸਤਾ, ਉਪਰ ਦਸੇ ਅਨੁਸਾਰ ਗੁਰੂ ਸਾਹਿਬਾਨ ਨੇ ਸਿਖ ਧਰਮ ਵਿਚ ਦਿੱਤਾ ਹੋਇਆ ਹੈ। ਭਾਵੇਂ ਕਿਰਿਆਤਮਕ ਰੂਪ ਵਿਚ ਸਿਖ ਪੁਜਾਰੀ ਜਮਾਤ ਨੇ ਦਲਿਤ ਵਰਗ ਅਤੇ ਇਸਤ੍ਰੀ ਦੋਹਾਂ ਨਾਲ ਇਨਸਾਫ ਨਹੀਂ ਕੀਤਾ। ਵਰਣ ਵੰਡ ਉੱਤੇ ਅਧਾਰਤ ਦਲਿਤ ਵਰਗ ਸਮਝੇ ਜਾਣ ਵਾਲੇ ਸਿਖਾਂ ਦਾ ਤਾਂ ਗੁਰਦੁਆਰਾ ਸੁਧਾਰ ਲਹਿਰ ਨਾਲ ਅਤੇ ਸਿੰਘ ਸਭਾ ਲਹਿਰ ਨਾਲ ਧਾਰਮਿਕ ਸਥਾਨਾਂ ਤੇ ਵਰਤਾਰੇ ਵਿਚ ਬਹੁਤ ਕੁਝ ਸੁਧਾਰ ਹੋ ਗਿਆ ਸੀ। ਪਰ ਇਸਤ੍ਰੀ ਨਾਲ ਵਿਤਕਰਾ ਇਹ ਲਹਿਰਾਂ ਵੀ ਦੂਰ ਨਹੀਂ ਕਰ ਸਕੀਆਂ। ਸ੍ਰੀ ਹਰਮੰਦਰ ਸਾਹਿਬ ਵਿਖੇ, ਬ੍ਰਾਹਮਣੀ ਪ੍ਰਭਾਵ ਦੇ ਅਧੀਨ ਬੀਬੀਆਂ ਨੂੰ ਅੰਮ੍ਰਿਤ ਵੇਲੇ ਦੀ ਸੇਵਾ ਕਰਨ ਦੀ ਆਗਿਆ ਨਹੀਂ ਸੀ। ਇਹ ਆਗਿਆ ਦੁਆਉਣ ਦਾ ਸਿਹਰਾ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ, ਜਥੇਦਾਰ ਤਖਤ ਸ੍ਰੀ ਕੇਸ ਗੜ੍ਹ ਸਾਹਿਬ ਜੋ ਉਸ ਵੇਲੇ ਅਕਾਲ ਤਖਤ ਸਾਹਿਬ ਦੀ ਸੇਵਾ ਵੀ ਨਿਭਾ ਰਹੇ ਸਨ ਅਤੇ ਅਮਰੀਕਣ ਸਿੰਘ ਬੀਬੀਆਂ ਨੂੰ ਜਾਂਦਾ ਹੈ। ਉਨ੍ਹਾਂ ਨੇ ਇਸ ਬ੍ਰਾਹਮਣਵਾਦੀ ਪਰੰਪਰਾ ਨੂੰ ਤੋੜਿਆ ਅਤੇ ਸ੍ਰੀ ਦਰਬਾਰ ਸਾਹਿਬ ਦੀ ਅੰਮ੍ਰਿਤ ਵੇਲੇ ਦੀ ਸੇਵਾ ਨਿਭਾਈ। ਸਿਖ ਬੀਬੀਆਂ ਦੇ ਮਨਾਂ ਵਿਚ ਇਸ ਦਾ ਜੋ ਚਾਅ ਸੀ, ਤੁਹਾਡੇ ਨਾਲ ਸਾਂਝਾ ਕਰਨਾ ਚਾਹਾਂਗੀ। ਬੀਬੀ ਗੁਰਕਿਰਨ ਕੌਰ ਖਾਲਸਾ ਵਲੋਂ Internet ਤੇ ਬੀਬੀ ਸ਼ਾਂਤੀ ਕੌਰ ਖਾਲਸਾ ਨੂੰ ਭੇਜੇ ਸੰਦੇਸ਼ ਦੀਆਂ ਕੁਝ ਸਤਰਾਂ ਹਾਜ਼ਰ ਹਨ :

> "We put our heart into that beautiful cleaning, wiping, and polishing with utmost devotion. I remember looking at the clock tower at 1.30 AM, wondering how many years it had been since a woman had seen that same view at that time. I wondered if I would ever do it again ? Finally, a little after 2.00 AM, the work was done and we sat down in the front to the right of the *Manji Sahib*. We stayed to listen to the *Asa di Var*, and then finally left through the main gates which, by then, were open to all.
>
> "I am filled with love. This is an intense time, and I am staying safe in my sacredness. Pray for us."

ਜਿਥੋਂ ਤਕ ਮੇਰੀ ਤੁੱਛ ਬੁੱਧੀ ਨੇ ਸਿਖ ਧਰਮ ਚਿੰਤਨ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ, ਉਸ ਤੋਂ ਮੈਨੂੰ ਇਹੀ ਸਮਝ ਆਇਆ ਹੈ ਕਿ ਸਿਖ ਧਰਮ ਚਿੰਤਨ ਨੇ 'ਯੋਗ ਹੋਣ' ਦਾ ਮਾਡਲ ਸਾਹਮਣੇ ਰਖਿਆ ਹੈ ਅਤੇ ਯੋਗ ਹੋਣ ਵਾਸਤੇ ਵਿਅਕਤੀ ਨੂੰ ਆਪ ਕੋਸ਼ਿਸ਼ ਕਰਨੀ ਪੈਂਦੀ ਹੈ, ਘਾਲਣਾ ਘਾਲਣੀ ਪੈਂਦੀ ਹੈ। ਸੋ ਅਧਿਕਾਰਾਂ ਦਾ ਰਾਖਵਾਂਕਰਨ ਕਿਸੇ ਵੀ ਵਰਗ ਦੇ ਹੱਕ ਵਿਚ ਨਹੀਂ ਹੈ ਕਿਉਂਕਿ ਰਾਖਵੇਂਕਰਨ ਨਾਲ ਉਸ ਵਰਗ ਨੂੰ ਬਰਾਬਰ ਸਮਝਣ ਦੀ ਥਾਂ ਤੇ ਹੀਣਾ ਸਮਝਿਆ ਜਾਂਦਾ ਹੈ ਅਤੇ ਇਹ ਉਸ ਦੇ ਅੰਦਰ ਹੀਣ ਭਾਵ ਪੈਦਾ ਕਰਨ ਵਾਲੀ ਗੱਲ ਹੈ ਜਿਸ ਦੀ ਗੁਰਮਤਿ ਵਿਚ ਆਗਿਆ ਨਹੀਂ ਹੈ। ਇਥੇ ਹਲੀਮੀ ਅਤੇ ਹੀਣ ਭਾਵ ਨੂੰ ਰੱਲਗੱਡ ਕਰਨ ਦੀ ਲੋੜ ਨਹੀਂ ਹੈ। ਇਸੇ ਤਰ੍ਹਾਂ ਅਧਿਕਾਰਾਂ ਦਾ ਰਾਖਵਾਂਕਰਨ ਨਾ ਇਸਤ੍ਰੀ ਦੇ ਹੱਕ ਵਿਚ ਹੈ ਅਤੇ ਨਾ ਹੀ ਇਹ ਪੁਰਸ਼ ਦੇ ਹੱਕ ਵਿਚ ਜਾਂਦਾ ਹੈ। ਜ਼ਰੂਰਤ ਹੈ ਇਸਤ੍ਰੀ ਨੂੰ ਆਪਣੇ ਆਪ ਨੂੰ ਇਕ ਪੂਰਨ ਵਿਅਕਤੀ ਸਮਝਕੇ ਇਸਤ੍ਰੀਪਣ ਤੋਂ ਉਪਰ ਉਠ ਕੇ ਜਿਊਣ ਦੀ ਅਤੇ ਸਮਾਜ ਵਿਚ ਉਹ ਚੇਤੰਨਤਾ ਲਿਆਉਣ ਦੀ ਜਿਸ ਦੀ ਗੁਰੂ ਨਾਨਕ ਪਾਤਿਸ਼ਾਹ ਨੇ ਗੱਲ ਕੀਤੀ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।"

~~~
~~~